# ਨੀਤੀ ਵਾਰਤਾ

- ਸੰਗ੍ਰਹਿ ਕਰਤਾ -

**ਡਾ: ਚਰਨ ਸਿੰਘ**



**ਭਾਈ ਵੀਰ ਸਿੰਘ ਸਾਹਿਤ ਸਦਨ**

ਭਾਈ ਵੀਰ ਸਿੰਘ ਮਾਰਗ, ਨਵੀਂ ਦਿੱਲੀ-110 001

ਨੀਤੀ ਵਾਰਤਾ

ਡਾ: ਚਰਨ ਸਿੰਘ
(ਸੰਗ੍ਰਹਿ ਕਰਤਾ)



ਪਹਿਲੀ ਐਡੀਸ਼ਨ, 2007

*ਪ੍ਰਕਾਸ਼ਕ :*
ਭਾਈ ਵੀਰ ਸਿੰਘ ਸਾਹਿਤ ਸਦਨ,
ਭਾਈ ਵੀਰ ਸਿੰਘ ਮਾਰਗ,
ਨਵੀਂ ਦਿੱਲੀ

*ਪ੍ਰਿੰਟਰ :*
ਭਾਈ ਵੀਰ ਸਿੰਘ ਪ੍ਰੈਸ,
ਭਾਈ ਵੀਰ ਸਿੰਘ ਮਾਰਗ,
ਨਵੀਂ ਦਿੱਲੀ

ਮੁੱਲ 40/- ਰੁਪਏ

# ਭੂਮਿਕਾ

ਖਾਲਸਾ ਸਮਾਚਾਰ ਦੇ ਅਨਮੋਲ ਭੰਡਾਰ 'ਚ ਸੰਤ ਗਾਥਾ, ਬੀਰ ਦਰਸ਼ਨ, ਆਤਮਾ ਕਥਾ ਅਤੇ ਨੀਤੀ ਵਾਰਤਾ ਦੇ ਸਿਰਲੇਖ ਹੇਠਾਂ ਕਾਫੀ ਲੰਮੇ ਸਮੇਂ ਤੱਕ ਲਿਖੇ ਕਾਲਮ ਮਿਲਦੇ ਹਨ। ਇਹਨਾਂ ਵਿਚੋਂ ਸੰਤ ਗਾਥਾ, ਬੀਰ ਦਰਸ਼ਨ ਅਤੇ ਆਤਮ ਕਥਾ ਪਹਿਲਾਂ ਹੀ ਪੁਸਤਕ ਰੂਪ 'ਚ ਛਾਪੇ ਜਾ ਚੁੱਕੇ ਹਨ ਜੋ ਪਾਠਕਾਂ ਨੇ ਪਸੰਦ ਕੀਤੇ ਹਨ। ਨੀਤੀ ਵਾਰਤਾ ਨਾਮਕ ਕਾਲਮ ਜਿਸ ਨੂੰ ਕਿ ਪੁਸਤਕ ਰੂਪ ਦੇਣ ਦਾ ਉਪਰਾਲਾ ਅਸੀ ਕਾਫੀ ਸਮੇਂ ਤੋਂ ਆਰੰਭਿਆ ਹੋਇਆ ਸੀ ਪਰ ਇਸ ਬਾਰੇ ਮਨ ਵਿੱਚ ਦੁਬਿਧਾ ਬਣੀ ਹੋਈ ਸੀ ਕਿ ਕੀ ਇਹ ਕਾਲਮ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਰਚਿਤ ਹੈ ਜਾਂ ਨਹੀਂ? ਖੋਜ-ਪੜਤਾਲ 'ਤੇ ਇਹ ਪ੍ਰਤੀਤ ਹੋਇਆ ਕਿ ਇਹ ਰਚਨਾ ਭਾਈ ਸਾਹਿਬ ਜੀ ਦੇ ਸਤਿਕਾਰਤ ਪਿਤਾ ਡਾ: ਚਰਨ ਸਿੰਘ ਜੀ ਦੀ ਕਲਮ ਤੋਂ ਰਚੀ ਗਈ ਹੈ। ਇਸ ਬਾਰੇ ਜਾਣਕਾਰੀ ਡਾ: ਬਲਬੀਰ ਸਿੰਘ ਜੀ ਦੀ ਰਚਨਾ ਸ੍ਰੀ ਚਰਣ ਹਰੀ ਵਿਸਥਾਰ ਵਿਚੋਂ ਪ੍ਰਾਪਤ ਹੋਈ ਹੈ।

ਉਪਰੋਕਤ ਉਪਲਬਧ ਜਾਣਕਾਰੀ ਤੋਂ ਇਹ ਵੀ ਸਿੱਧ ਹੁੰਦਾ ਹੈ ਕਿ ਨਿਰੰਤਰ ਛਪਦਾ ਇਹ ਕਾਲਮ ਵੱਖ ਵੱਖ ਭਾਸ਼ਾਵਾਂ ਤੋਂ ਲਿਆ ਗਿਆ ਤੇ ਸੰਗ੍ਰਹਿਤ ਕੀਤੀਆਂ ਇਹ ਨੀਤੀ ਵਾਰਤਾਵਾਂ ਤਰਜਮਾ ਕਰਕੇ ਖਾਲਸਾ ਸਮਾਚਾਰ 'ਚ ਪ੍ਰਕਾਸ਼ਿਤ ਕੀਤੀਆਂ ਗਈਆਂ ਸਨ। ਇਉਂ ਕਿਹਾ ਜਾ ਸਕਦਾ ਹੈ ਕਿ ਇਸ ਰਚਨਾ ਦੇ ਸੰਗ੍ਰਹਿ ਕਰਤਾ ਤੇ ਅਨੁਵਾਦਕ ਆਪ ਡਾ: ਚਰਨ ਸਿੰਘ ਜੀ ਸਨ।

ਇਸ ਪੁਸਤਕ 'ਚ ਆਈਆਂ ਕਹਾਣੀਆਂ ਨੂੰ ਅਸੀਂ ਨੀਤੀ-ਕਥਾ (Parables) ਕਿਹਾ ਹੈ ਕਿਉਂਕਿ ਇਹਨਾਂ ਸਾਰੀਆਂ ਕਹਾਣੀਆਂ 'ਚ ਸਿਖਿਆ ਲੁਪਤ ਹੈ। ਇਸ ਤੋਂ ਇਲਾਵਾ ਇਹ ਕਥਾਵਾਂ ਲੋਕ ਸਾਹਿਤ ਦੀ ਪਰੰਪਰਾ ਦੀਆਂ ਪੁਰਾਣੀਆਂ ਅਖੌਤਾਂ, ਕਹਾਵਤਾਂ ਨੂੰ ਵੀ ਪਰੋਖ ਰੂਪ 'ਚ ਪੇਸ਼ ਕਰਦੀਆਂ ਹਨ।

ਇਸ ਰਚਨਾ ਨੂੰ ਪ੍ਰਕਾਸ਼ਿਤ ਕਰਦਿਆਂ ਇਸ ਗੱਲ ਦਾ ਵੀ ਖਿਆਲ ਰੱਖਿਆ ਗਿਆ ਹੈ ਕਿ ਰਚਨਾ ਜਿਵੇਂ ਖਾਲਸਾ ਸਮਾਚਾਰ 'ਚ ਪ੍ਰਕਾਸ਼ਿਤ ਹੋਈ ਸੀ ਹੂ-ਬ੍ਹੂ ਉਸੇ ਤਰ੍ਹਾਂ ਪੁਸਤਕ ਰੂਪ 'ਚ ਵੀ ਪ੍ਰਕਾਸ਼ਿਤ ਕੀਤੀ ਜਾਵੇ ਤਾਂ ਕਿ ਪਾਠਕ ਇਸ ਦੀ ਪੁਰਾਤਨ ਸ਼ੈਲੀ ਦਾ ਉਸੇ ਰੂਪ 'ਚ ਆਨੰਦ ਮਾਣ ਸਕਣ।

ਆਸ ਹੈ ਪਾਠਕ ਭਾਈ ਵੀਰ ਸਿੰਘ ਸਾਹਿਤ ਸਦਨ ਦੇ ਇਸ ਉਪਰਾਲੇ ਦਾ ਚੰਗਾ ਹੁੰਗਾਰਾ ਭਰਨਗੇ।

ਡਾ: ਜਸਵੰਤ ਸਿੰਘ ਨੇਕੀ
ਆਨਰੇਰੀ ਜਨਰਲ ਸਕੱਤਰ

ਭਾਈ ਵੀਰ ਸਿੰਘ ਸਾਹਿਤ ਸਦਨ
ਨਵੀਂ ਦਿੱਲੀ-110 001



ਇਕ ਬਘਿਆੜ ਦੇ ਮੂੰਹ ਵਿਚ ਹਡੀ ਫਸ ਗਈ, ਬੜੇ ਯਤਨ ਕੀਤੇ ਪਰ ਉਹ ਨਾ ਨਿਕਲੀ, ਜਾਨ ਤੋਂ ਉਦਾਸ ਹੋ ਘੁਰੇ ਤੋਂ ਬਾਹਰ ਨਿਕਲਯਾ, ਜੇਹੜਾ ਜਾਨਵਰ ਦਿਸੇ ਉਸੇ ਅਗੇ ਤਰਲੇ ਲਏ, ਇਨਾਮ ਦਾ ਲਾਲਚ ਦੇਕੇ ਕਹੇ ਕਿ ਮੇਰੇ ਮੂੰਹ ਵਿਚੋਂ ਹਡੀ ਕਢੋ। ਉਸਨੂੰ ਇਸ ਦੁਖ ਵਿਚੋਂ ਕੋਈ ਨਾ ਛੁਡਾ ਸਕਿਆ। ਇਕ ਸਾਰਸ ਨਜ਼ਰੀ ਪਿਆ, ਉਹਨੂੰ ਦੁਖ ਦਸਿਆ ਤੇ ਲਾਲਚ ਦਿਤਾ। ਸਾਰਸ ਨੇ ਕੁਝ ਤਰਸ ਖਾਕੇ ਤੇ ਕੁਛ ਇਨਾਮ ਦੇ ਲਾਲਚ ਵਿਚ ਆਕੇ ਆਪਣੀ ਲੰਮੀ ਚੁੰਝ ਬਘਿਆੜ ਦੇ ਮੂੰਹ ਵਿਚ ਪਾਕੇ ਹਡੀ ਕਢ ਦਿਤੀ, ਬਘਿਆੜ ਦੀ ਜਾਨ ਵਿਚ ਜਾਨ ਆਈ। ਸਾਰਸ ਨੇ ਕਿਹਾ ਹੁਣ ਲਿਆਓ ਇਨਾਮ, ਬਘਿਆੜ ਗੁਸੇ ਵਿਚ ਆਕੇ ਕਹਿਣ ਲਗਾ ਮੂਰਖ ਤੇਰੀ ਗਰਦਨ ਦਾ ਮੇਰੇ ਮੂੰਹ ਵਿਚੋਂ ਸਹੀ ਸਲਾਮਤ ਨਿਕਲ ਆਉਣਾ ਹੀ ਸਭ ਤੋਂ ਵਡਾ ਇਨਾਮ ਹੈ ਜੋ ਤੈਨੂੰ ਦਿਤਾ ਹੈ। ਤੇਰਾ ਸਿਰ ਮੇਰੇ ਮੂੰਹ ਵਿੱਚ ਸੀ, ਮੈਂ ਚਾਹੁੰਦਾ ਤਾਂ ਇਕ ਚੱਕ ਨਾਲ ਤੇਰਾ ਸਿਰ ਚਿੱਥ ਸਿਟਦਾ। ਇਸ ਤੋਂ ਵਧੀਕ ਹੋਰ ਇਨਾਮ ਦੀ ਤੂੰ ਕੀ ਆਸ ਕਰ ਸਕਦਾ ਹੈਂ।

ਭਾਵ - ਡਾਢੇ ਨਾਲ ਭਿਆਲੀ।

ਉਹ ਮੰਗੇ ਹਿੱਸਾ ਉਹ ਕੱਢੇ ਗਾਲੀ।



ਇਕ ਸ਼ਿਕਾਰੀ ਪੰਛੀਆਂ ਨੂੰ ਫੜਨ ਦਾ ਸਾਮਾਨ ਲੈ ਕੇ ਘਰੋਂ ਤੁਰਿਆ, ਬਸਤੀ ਤੋਂ ਦੂਰ ਜਾਕੇ ਬ੍ਰਿਛਾਂ ਦੇ ਵਿਚ ਜਾਲ ਲਾ ਦਿਤਾ। ਕੁਛ ਚਿਰ ਪਿਛੋਂ ਵੇਖਿਆ ਇਕ ਤਿੱਤਰ ਫਸਿਆ ਹੋਇਆ ਦਿਸਿਆ।

ਤਿੱਤਰ ਨੇ ਸ਼ਿਕਾਰੀ ਨੂੰ ਪਾਸ ਆਉਂਦਿਆਂ ਵੇਖਕੇ ਬੜੀ ਦਰਦਨਾਕ ਬੇਨਤੀ ਕੀਤੀ ਕਿ ਜੇ ਕਦੀ ਤੂੰ ਮੈਨੂੰ ਛਡ ਦੇਵੇਂ ਤਦ ਮੈਂ ਤੈਨੂੰ ਬਹੁਤ ਸਾਰੇ ਤਿੱਤਰ ਫੜਾ ਸਕਦਾ ਹਾਂ।

ਸ਼ਿਕਾਰੀ ਨੇ ਕਿਹਾ ਕਿ ਤੇਰੀ ਦਰਦਨਾਕ ਵਿਥਿਆ ਸੁਣਕੇ ਤਾਂ ਮੈਂ ਤੈਨੂੰ ਛਡ ਦੇਂਦਾ, ਪਰ ਹੁਣ ਤੂੰ ਆਪਨੇ ਭਰਾਵਾਂ ਨਾਲ ਗਦਾਰੀ ਕਰਨਾ ਚਾਹੁੰਦਾ ਹੈਂ ਇਸ ਕਰਕੇ ਤੈਨੂੰ ਜ਼ਰੂਰ ਹੀ ਫੜਕੇ ਲੈ ਜਾਵਾਂਗਾ।

ਭਾਵ - ਅਪਨਾ ਭਲਾ ਚਾਹੁਣਾ ਤਾਂ ਕੁਦਰਤੀ ਗਲ ਹੈ ਪਰ ਦੂਜਿਆਂ ਦਾ ਬੁਰਾ ਚਿਤਵਨਾ ਤੇ ਅਪਨੇ ਬਚਾਓ ਲਈ ਦੂਜਿਆਂ ਨੂੰ ਬਲਦੀ ਦੇ ਬੁਥੇ ਦੇਣਾ ਚੰਗਾ ਨਹੀਂ।

*ਪਰ ਕਾ ਬੁਰਾ ਨ ਰਾਖਉ ਚੀਤ।*<br>
ਤੁਮ ਕਉ ਦੁਖੁ ਨਹੀ ਭਾਈ ਮੀਤ।



ਇਕ ਚਤਰ ਲੂੰਮੜੀ ਜਾਲ ਵਿਚ ਫਸ ਗਈ, ਕਿਸੇ ਤਰ੍ਹਾਂ ਪਹਿਲਾਂ ਸਿਰ ਕਢਿਆ ਫਿਰ ਧੜ, ਪੂਛ ਅਜੇ ਫਸੀ ਹੋਈ ਸੀ, ਇਨੇ ਨੂੰ ਸ਼ਿਕਾਰੀ ਆ ਗਿਆ ਉਸਨੇ ਇਕ ਡੰਡਾ ਮਾਰਿਆ। ਇਸੇ ਖਿਚਾ ਖਿਚੀ ਤੇ ਡੰਡੇ ਦੀ ਸਟ ਨਾਲ ਲੂੰਮੜੀ ਦੀ ਪੂਛਲ ਕਟੀ ਗਈ, ਲੰਡੂਰੀ ਹੋਕੇ ਨਠੀ। ਪਰ ਦਿਲ ਵਿਚ ਬੜੀ ਸ਼ਰਮਿੰਦਾ ਸੀ, ਕਈ ਦਿਨ ਆਪਣੀ ਖੁਡ ਵਿਚੋਂ ਬਾਹਰ ਨਾ ਨਿਕਲੀ।

ਜੀਵਾਂ ਦਾ ਇਕ ਤਰ੍ਹਾਂ ਸੁਭਾਓ ਹੀ ਬਣ ਗਿਆ ਹੈ, ਕਿ ਖੇਦ ਵਾਲੀ ਗਲ ਤੋਂ ਪਹਿਲਾਂ ਲਜਿਆ ਅਨੁਭਵ ਕਰਦਾ ਹੈ, ਫਿਰ ਉਸਦਾ ਆਦੀ ਹੋ ਜਾਣ ਤੋਂ ਕੁਛ ਨਿਡਰ ਜਿਹਾ ਹੋ ਜਾਂਦਾ ਹੈ।

ਲੂੰਮੜੀ ਕੁਛ ਦਿਨ ਗਾਰ ਵਿਚੋਂ ਨਾ ਨਿਕਲੀ ਫਿਰ ਥੋੜਾ ਥੋੜਾ ਬਾਹਰ ਆਉਣ ਲਗੀ। ਇਕ ਦਿਨ ਲੂੰਮੜੀਆਂ ਦੀ ਮੀਟਿੰਗ ਸੀ, ਇਹ ਬੀ ਪਲੇਟ ਫਾਰਮ ਤੇ ਆਈ ਤੇ ਕਹਿਣ ਲਗੀ ਕਿ ਮੈਂ ਮੁਦਤ ਤੋਂ ਅਨਭਵ ਕਰ ਰਹੀ ਸੀ, ਕਿ ਪੂਛ ਦੇ ਹਾਨ ਲਾਭ ਤੇ ਵਿਚਾਰ ਕੀਤੀ ਜਾਏ, ਪਰ ਬਿਨਾਂ ਜਾਤੀ ਤਜਰਬੇ ਦੇ ਕੋਈ ਸਲਾਹ ਨਹੀਂ ਦੇਣੀ ਚਾਹੀਦੀ, ਹੁਣ ਮੈਂ ਚੰਗੀ ਤਰ੍ਹਾਂ ਵੇਖ ਲਿਆ ਹੈ ਕਿ ਪੂਛ ਇਕ ਵਾਧੂ ਜਹੀ ਚੀਜ ਸਾਡੇ ਨਾਲ ਲਾ ਦਿਤੀ ਗਈ ਹੈ, ਪਤਾ ਨਹੀਂ ਸਾਡੀ ਕੌਮ ਨੇ ਹੁਣ ਤਕ ਇਸ ਤੋਂ ਸੁਤੰਤ੍ਰਤਾ ਕਿਉਂ ਨਹੀਂ ਪਾਈ ਸੋ ਇਹ ਹੁਣ ਸਾਰਿਆਂ ਨੂੰ ਉਤਰਵਾ ਦੇਣੀਆਂ ਚਾਹੀਦੀਆਂ ਹਨ।

ਇਕ ਬੁਢੀ ਲੂੰਮੜੀ ਨੇ ਉਠਕੇ ਕਿਹਾ ਕਿ ਜੇ ਕਦੀ ਤੈਨੂੰ ਆਪਣੀ ਪੂਛ ਕਿਸੇ ਤਰ੍ਹਾਂ ਵਾਪਸ ਮਿਲ ਕੇ ਨਾਲ ਲੱਗ ਜਾਂਦੀ ਤਾਂ ਤੂੰ ਕਦੇ ਸਾਨੂੰ ਇਹ ਸਿਖਯਾ ਨਾ ਦੇਂਦੀ।



ਇਕ ਚਮਾਰ ਨੇ ਕੁਛ ਖਲਾਂ ਦਰਿਆ ਵਿਚ ਸੁਟ ਰਖੀਆਂ ਸਨ ਇਹ ਕੁਤਿਆਂ ਦੀ ਨਜ਼ਰੀਂ ਪੈ ਗਈਆਂ। ਉਨ੍ਹਾਂ ਦੇ ਮੂੰਹ ਵਿਚੋਂ ਰਾਲਾਂ ਵਗਣ ਲਗੀਆਂ, ਆਪਸ ਵਿਚ ਬੈਠਕੇ ਸੋਚਾਂ ਸੋਚਣ ਲਗੇ ਕਿ ਇਹ ਮਾਲ ਕਿਸੇ ਤਰ੍ਹਾਂ ਹੱਥ ਆਵੇ, ਸੋਚ ਸੋਚ ਕੇ ਉਹ ਇਸ ਨਤੀਜੇ ਤੇ ਪੁਜੇ ਕਿ ਦਰਯਾ ਦਾ ਪਾਣੀ ਪੀ ਕੇ ਦਰਯਾ ਸੁਕਾ ਦਿੱਤਾ ਜਾਏ ਫਿਰ

ਇਹ ਖੱਲਾਂ ਆਪੇ ਹੀ ਪ੍ਰਾਪਤ ਹੋ ਜਾਣਗੀਆਂ। ਇਹ ਫੈਸਲਾ ਕਰਕੇ ਉਹ ਪਾਣੀ ਪੀਣ ਲਗੇ, ਦਰਯਾ ਨੇ ਕੀ ਸੁਕਣਾ ਸੀ ਬਹੁਤਾ ਪਾਣੀ ਪੀ ਜਾਣ ਕਰਕੇ ਉਨ੍ਹਾਂ ਦਾ ਪੇਟ ਆਫਰ ਗਿਆ ਤੇ ਸਾਰੇ ਮਰ ਗਏ।

*ਭਾਵ* - ਜੇਹੜੇ ਲੋਕ ਕਿਸੇ ਚੀਜ਼ ਨੂੰ ਅਯੋਗ ਢੰਗ ਨਾਲ ਪ੍ਰਾਪਤ ਕਰਨਾ ਚਾਹੁੰਦੇ ਹਨ ਉਹ ਬਹੁਤੀ ਵੇਰ ਆਪਣੀ ਬਰਬਾਦੀ ਦਾ ਸਾਮਾਨ ਆਪ ਇਕੱਠਾ ਕਰ ਲੈਂਦੇ ਹਨ।



**ਇਕ** ਚਿੱਤਰੇ ਤੇ ਲੂੰਮੜੀ ਦਾ ਆਪੋ ਵਿਚ ਵਿਗਾੜ ਹੋ ਗਿਆ, ਦੋਵੇਂ ਇਕ ਗਲ ਤੇ ਅੜ ਪਏ ਸਨ, ਲੂੰਮੜੀ ਕਹਿੰਦੀ ਸੀ ਕਿ ਮੈਂ ਸੋਹਣੀ ਹਾਂ, ਚਿੱਤਰਾ ਕਹਿੰਦਾ ਸੀ ਮੈਂ ਸੋਹਣਾ ਹਾਂ। ਚਿੱਤਰਾ ਕਹਿਣ ਲਗਾ ਮੇਰਾ ਸਰੀਰ ਸਡੋਲ, ਤਾਕਤ ਵਾਲਾ ਵੇਖ ਤੇ ਮੇਰੇ ਜਿਸਮ ਤੇ ਰੰਗ ਬਰੰਗੀ ਧਾਰੀਆਂ ਤੇ ਫੁੱਲਾਂ ਤੇ ਨਜ਼ਰ ਮਾਰ ਤੇ ਫਿਰ ਆਪਣੇ ਮਟਿਆਲੇ ਰੰਗ ਵਲ ਨਿਗਾਹ ਕਰਕੇ ਇਨਸਾਫ਼ ਕਰ।

ਲੂੰਮੜੀ ਆਖਣ ਲਗੀ, ਸਰੀਰ ਦੇ ਸੋਹਣੇ ਸੋਹਣੇ ਦਾਗਾਂ ਨਾਲੋਂ ਉਹ ਦਿਮਾਗ ਚੰਗਾ ਹੈ, ਜੋ ਹਰ ਗਲ ਨੂੰ ਡੂੰਘੀ ਨਜ਼ਰ ਨਾਲ ਸੋਚ ਵਿਚਾਰ ਸਕਦਾ ਹੈ।

*ਭਾਵ* - ਸੋਹਣੇ ਲਿਬਾਸ ਨਾਲੋਂ ਸੋਹਣੇ ਖਿਆਲ ਸੋਹਣੇ ਹਨ।



ਇਕ ਵੇਰ ਸ਼ੇਰ ਤੇ ਕੁਝ ਸ਼ਕਾਰੀ ਜਾਨਵਰ ਮਿਲਕੇ ਸ਼ਕਾਰ ਮਾਰਨ ਚਲੇ, ਇਕ ਹੱਟਾ ਕੱਟਾ ਬਾਰਾਂ ਸਿੰਗਾ ਨਜ਼ਰੀ ਪਿਆ, ਜਿਸਨੂੰ ਜਾਨਵਰਾਂ ਫੜ ਲਿਆਂਦਾ, ਸ਼ੇਰ ਨੇ ਵੰਡੀਆਂ ਪਾਉਣ ਲਈ ਬਾਰਾਂ ਸਿੰਗੇ ਨੂੰ ਆਪਣੇ ਅਗੇ ਰਖ ਲਿਆ, ਉਹਦੇ ਤਿੰਨ ਟੁਕੜੇ ਕੀਤੇ ਤੇ ਕਿਹਾ ਕਿ ਮੈਂ ਜੰਗਲ ਦਾ ਬਾਦਸ਼ਾਹ ਹਾਂ, ਇਸ ਕਰਕੇ ਇਕ ਹਿੱਸਾ ਮੈਂ ਬਾਦਸ਼ਾਹ ਹੋਣ ਦਾ ਲੈਂਦਾ ਹੈ। ਮੈਂ ਤੁਹਾਡੇ ਨਾਲ ਸ਼ਿਕਾਰ ਮਾਰਨ ਵਿਚ ਸ਼ਾਮਲ ਸੀ, ਇਸ ਕਰਕੇ ਇਕ ਹਿੱਸਾ ਇਸ ਭਾਈਵਾਲੀ ਦਾ ਮੈਂ ਲੈਣਾ ਹੈ, ਸੋ ਉਹ ਲੈਂਦਾ ਹੈ। ਬਾਕੀ ਰਿਹਾ ਤੀਜਾ ਹਿੱਸਾ ਸੋ ਜਿਸਨੂੰ ਹਿੰਮਤ ਹੈ ਆਣਕੇ ਮੈਥੋਂ ਲੈ ਲਏ।

*ਭਾਵ* - ਦੁਨੀਆਂ ਵਿਚ ਸ਼ਕਤੀ ਪ੍ਰਧਾਨ ਹੈ ਜਿਸਦੀ ਲਾਠੀ ਉਹਦੀਂ ਭੈਂਸ ਦਾ ਵਰਤਾਉ ਹੈ, ਇਨਸਾਫ ਤੇ ਆਪਣਾ ਹਕ ਲੈਣ ਲਈ ਵੀ ਬਲ ਦੀ ਲੋੜ ਹੈ, ਨਿਰਬਲ ਹੋਣਾ ਹਰ ਸਮੇਂ ਹੀ ਔਗੁਣ ਰਿਹਾ ਹੈ ਤੇ ਰਹੇਗਾ।



ਗਧਾ ਤੇ ਕੁਕੜ ਇਕ ਥਾਂ ਰਹਿੰਦੇ ਸਨ, ਇਕ ਦਿਨ ਅੱਚਣਚੇਤ ਸ਼ੇਰ ਉਸ ਪਾਸਿਓਂ ਲੰਘ ਪਿਆ, ਮੋਟਾ ਤਕੜਾ ਗਧਾ ਵੇਖਕੇ ਉਹਦੇ ਮੂੰਹ ਵਿਚ ਪਾਣੀ ਭਰ ਗਿਆ, ਗਧੇ ਤੇ ਹਮਲਾ ਕਰਨ ਵਾਸਤੇ ਇਸ ਪਾਸੇ ਆਇਆ। ਖੋਤਾ ਵੀ ਸਮਝ ਗਿਆ ਕਿ ਸ਼ੇਰ ਮੇਰੇ ਵਲ ਆ ਰਿਹਾ ਹੈ, ਅਗੇ ਪਿਛੇ ਸਿਰ ਲੁਕਾਉਣ ਲਈ ਨਜ਼ਰ ਮਾਰੀ, ਪਰ ਕੋਈ ਟਿਕਾਣਾ ਨਾ ਦਿਸਿਆ, ਜਿਸ ਤੋਂ ਜਿਥੇ ਖੜਾ ਸੀ, ਕੰਨ ਸੁਟਕੇ ਉਥੇ ਹੀ ਖੜੋਤਾ

ਰਿਹਾ। ਜਿਸ ਵੇਲੇ ਸ਼ੇਰ ਨੇੜੇ ਆਇਆ ਕੁਕੜ ਨੇ ਬਾਂਗ ਦਿਤੀ। ਕਹਿੰਦੇ ਹਨ ਸ਼ੇਰ ਨੂੰ ਕੁਕੜ ਦੀ ਆਵਾਜ਼ ਤੋਂ ਘ੍ਰਿਣਾ ਹੁੰਦੀ ਹੈ। ਕੁਕੜ ਦੀ ਆਵਾਜ਼ ਸੁਣ ਸੇਰ ਪਿਛੇ ਮੁੜ ਗਿਆ।

ਗਧੇ ਨੇ ਦਿਲ ਵਿਚ ਵਿਚਾਰਿਆ ਕਿ ਇਸ ਨਿਕੇ ਜਿਹੇ ਜਾਨਵਰ ਨੇ ਆਵਾਜ਼ ਦੇਕੇ ਇਸ ਨੂੰ ਡਰਾਕੇ ਨਸਾ ਦਿਤਾ ਹੈ, ਜੇ ਕਦੇ ਮੈਂ ਹੀਂਗਾਂ ਤਦ ਤਾਂ ਸ਼ੇਰ ਨਠਦਾ ਪਿਛੇ ਨਹੀਂ ਵੇਖੇਗਾ, ਮੈਂ ਐਵੇਂ ਹੀ ਇਸਤੋਂ ਡਰਦਾ ਰਿਹਾ, ਹੁਣ ਵੇਲਾ ਹੈ ਇਸ ਤੇ ਰੋਅਬ ਪਾਉਣ ਦਾ ਜੇ ਮੈਂ ਇਸਨੂੰ ਡਰਾ ਦੇਵਾਂਗਾ, ਫਿਰ ਕਦੇ ਮੇਰੇ ਵਲ ਵੇਖਣ ਦਾ ਇਸਨੂੰ ਹੀਆ ਹੀ ਨਹੀਂ ਪਵੇਗਾ। ਇਹ ਸੋਚਕੇ ਕੁਦਾੜੇ ਮਾਰਦਾ ਤੇ ਹੀਂਗਦਾ ਸ਼ੇਰ ਦੇ ਪਿਛੇ ਦੌੜਨ ਲਗਾ। ਸ਼ੇਰ ਨੇ ਪਿਛੇ ਮੁੜਕੇ ਇਕ ਪੰਜੇ ਨਾਲ ਹੀ ਉਹਦਾ ਕੰਮ ਤਮਾਮ ਕਰ ਦਿਤਾ।

ਭਾਵ - ਹੰਕਾਰ ਬੁਰੀ ਚੀਜ਼ ਹੈ। ਇਹ ਅਗਿਆਨਤਾ ਤੋਂ ਹੁੰਦਾ ਹੈ ਤੇ ਅੰਤ ਵਿਚ ਬਰਬਾਦੀ ਦਾ ਕਾਰਨ ਬਣਦਾ ਹੈ।



ਕਹਿੰਦੇ ਹਨ ਕਿ ਸ਼ਹਿਦ ਦੀ ਮੱਖੀ ਨੇ ਦੇਵਤਿਆਂ ਅੱਗੇ ਜਾਕੇ ਸ਼ਹਿਦ ਦੀ ਭੇਟਾ ਰਖੀ, ਸ਼ਹਿਦ ਖਾਕੇ ਦੇਵਤੇ ਬੜੇ ਪ੍ਰਸੰਨ ਹੋਏ ਤੇ ਕਹਿਣ ਲਗੇ 'ਵਰ ਮੰਗ'। ਮੱਖੀ ਕਿਹਾ ਮੈਂ ਮਨੁੱਖਾਂ ਦੇ ਹਥੋਂ ਬੜੀ ਦੁਖੀ ਹਾਂ, ਥਾਂ ਥਾਂ ਫਿਰਕੇ ਫੁਲਾਂ ਦਾ ਰਸ ਲਿਆ ਕੇ ਸ਼ਹਿਦ ਬਣਾਉਂਦੀ ਹਾਂ, ਮਨੁੱਖ ਆਉਂਦਾ ਹੈ ਤੇ ਛੱਤਾ ਲਾਹਕੇ ਲੈ ਜਾਂਦਾ ਹੈ, ਮੈਨੂੰ ਡੰਗ ਮਿਲੇ ਤਾਂ ਜੋ ਮਨੁੱਖਾਂ ਦੀ ਸੰਸ਼ਾਰ ਵਿਚ ਅਣਹੋਂਦ ਕਰ ਦੇਵਾਂ। ਦੇਵਤਿਆਂ ਕਿਹਾ ਕਿ ਤੈਨੂੰ ਕੋਈ ਅਜਿਹੀ ਚੀਜ਼ ਮੰਗਣ ਦਾ ਤਾਂ ਹੱਕ ਸੀ ਕਿ ਮਨੁੱਖ ਤੇਰਾ ਨੁਕਸਾਨ ਨਾ ਕਰਦੇ, ਪਰ ਤੂੰ ਉਹ ਚੀਜ਼ ਮੰਗੀ ਹੈ, ਜੋ ਉਨ੍ਹਾਂ

ਲਈ ਦੁਖਦਾਈ ਹੈ ਤੇ ਜਾਨ ਲੇਵਾ ਹੈ। ਤੈਨੂੰ ਇਕ ਵਰ ਮੰਗਣ ਦਾ ਬਚਨ ਦੇ ਚੁਕੇ ਹਾਂ ਜੋ ਪੂਰਾ ਕਰਨਾ ਹੈ, ਸੋ ਤੈਨੂੰ ਡੰਗ ਦਿੰਦੇ ਹਾਂ ਪਰ ਜਿਸ ਵੇਲੇ ਤੂੰ ਕਿਸੇ ਨੂੰ ਜਾਨੋਂ ਮਾਰ ਦੇਣ ਦੇ ਆਸ਼ੇ ਨਾਲ ਡੰਗ ਮਾਰੇਂਗੀ, ਤਾਂ ਉਹ ਉਹਦੇ ਹੱਕ ਵਿਚ ਨਹੀਂ ਪਰ ਤੇਰੇ ਹੱਕ ਵਿਚ ਜ਼ਹਿਰ ਹੋਵੇਗਾ, ਕਿਉਂਕਿ ਤੇਰਾ ਡੰਗ ਤੇਰੀ ਜਾਨ ਨਾਲ ਮਿਲਿਆ ਹੋਵੇਗਾ।

*ਭਾਵ* – ਕਿਸੇ ਦੇ ਵਾਸਤੇ ਬੁਰਾ ਨਾ ਚਿਤਵੋ ਜੋ ਕਿਸੇ ਲਈ ਖਾਤਾ ਪੁਟਦਾ ਹੈ, ਕੁਦਰਤ ਉਹਦੇ ਲਈ ਖੂਹ ਬਣਾ ਦਿੰਦੀ ਹੈ।



ਇਕ ਲੂੰਮੜੀ ਦੇ ਗਵਾਂਢ ਸ਼ੇਰ ਆ ਰਿਹਾ, ਸਾਰੇ ਨਿਕੇ ਮੋਟੇ ਜਾਨਵਰ ਜੋ ਉਥੇ ਲਾਗੇ ਰਹਿੰਦੇ ਸਨ, ਇਸਨੇ ਮਾਰ ਲਏ। ਲੂੰਮੜੀ ਨੂੰ ਕਈ ਕਈ ਦਿਨ ਫਾਕੇ ਕਟਣੇ ਪੈਣ ਲਗੇ, ਤੇ ਇਹ ਭੀ ਖਤਰਾ ਪੈ ਗਿਆ ਕਿ ਕਿਤੇ ਸ਼ੇਰ ਮੈਨੂੰ ਵੀ ਨਾ ਖਾ ਜਾਏ, ਇਕ ਦਿਨ ਆਪਣੇ ਦਿਲ ਵਿਚ ਗੋਂਦ ਗੁੰਦ ਕੇ ਸ਼ੇਰ ਨੂੰ ਜਾ ਮਿਲੀ, ਤੇ ਉਹਦੇ ਨਾਲ ਐਧਰ ਉਧਰ ਦੀਆਂ ਗਲਾਂ ਕਰਕੇ ਇਸ ਗਲ ਤੇ ਰਾਜ਼ੀ ਕਰ ਲਿਆ ਕਿ ਉਹ ਸ਼ੇਰ ਦੇ ਪ੍ਰਾਈਵੇਟ ਸੈਕਰੈਟਰੀ ਦੀ ਹੈਸੀਅਤ ਵਿਚ ਇਹਦੇ ਪਾਸ ਰਹੇ, ਹਰ ਰੋਜ਼ ਸਵੇਰੇ ਬਾਹਰ ਨਿਕਲ ਜਾਏ, ਦੂਰ ਨੇੜੇ ਫਿਰਕੇ ਜਿਥੇ ਕਿਧਰੇ ਕੋਈ ਜਾਨਵਰ ਵੇਖੇ ਆਂਣਕੇ ਸ਼ੇਰ ਨੂੰ ਪਤਾ ਦੇਵੇ। ਫਿਰ ਸ਼ੇਰ ਜਾਕੇ ਉਹਨੂੰ ਮਾਰ ਲਿਆਵੇ, ਤੇ ਉਹਦੇ ਨਾਲ ਦੋਨੋਂ ਨਿਰਬਾਹ ਕਰ ਲਿਆ ਕਰਨ, ਕੁਛ ਦਿਨ ਇਸ ਤਰ੍ਹਾਂ ਦੋਨਾਂ ਦਾ ਕੰਮ ਬੜੀ ਚੰਗੀ ਤਰ੍ਹਾਂ ਚਲਦਾ ਰਿਹਾ। ਲੂੰਮੜੀ ਨੇ ਇਕ ਦਿਨ ਵਿਚਾਰ ਕੀਤੀ ਕਿ ਸਾਰੀ ਮੁਸ਼ਕਲ ਜਾਨਵਰਾਂ ਦੇ ਲੱਭਣ ਦੀ ਹੁੰਦੀ ਹੈ, ਉਹ ਮੈਂ ਕਰਦੀ ਹਾਂ, ਬਾਕੀ ਰਿਹਾ ਸ਼ਿਕਾਰ

ਦਾ ਮਾਰਨਾ, ਉਹ ਭੀ ਸ਼ੇਰ ਪਾਸੋਂ ਸਿਖ ਲਿਆ ਹੈ, ਜੇ ਕਦੀ ਹੁਣ ਸ਼ੇਰ ਤੋਂ ਅੱਡ ਹੋ ਜਾਂਵ੍ਹਾਂ ਤਦ ਬੜੀ ਮੋਜ ਹੋਵੇਗੀ, ਇਹ ਸੋਚਕੇ ਸ਼ੇਰ ਪਾਸ ਗਈ ਤੇ ਕਹਿਣ ਲਗੀ ਕਿ ਮੈਂ ਸ਼ਿਕਾਰ ਦੀ ਭਾਲ ਕਰਨ ਜਾਂਦੀ ਹਾਂ, ਫਿਰ ਆਣਕੇ ਤੁਹਾਨੂੰ ਪਤਾ ਦਿੰਦੀ ਹਾਂ, ਫਿਰ ਤੁਸੀਂ ਜਾਂਦੇ ਹੋ ਤੇ ਸ਼ਿਕਾਰ ਕਰਕੇ ਲਿਆਉਂਦੇ ਹੋ, ਜੇ ਕਦੀ ਤੁਸਾਂ ਮੈਨੂੰ ਆਗਿਆ ਦੇ ਦੇਵੋ ਤਦ ਜਾਨਵਰਾਂ ਦੀ ਭਾਲ ਕਰਕੇ ਆਪਦੇ ਪਾਸ ਆਉਣ ਦੀ ਥਾਂ ਮੈਂ ਹੀ ਸ਼ਿਕਾਰ ਕਰ ਲਿਆਇਆ ਕਰਾਂ। ਸ਼ੇਰ ਨੇ ਕਿਹਾ ਹਾਂ ਹਾਂ ਜ਼ਰੂਰ।

ਲੂੰਮੜੀ ਗਈ ਆਜੜੀ ਕੁਛ ਭੇਡਾਂ ਲਈ ਜਾ ਰਹੇ ਸਨ, ਉਨ੍ਹਾਂ ਦੇ ਜਾ ਹਲਾ ਕੀਤਾ, ਆਜੜੀ ਨੇ ਡਾਂਗਾਂ ਨਾਲ ਉਥੇ ਹੀ ਉਹਦਾ ਸਿਰ ਫਿਹ ਸੁਟਿਆ।

ਭਾਵ – ਆਪਣਾ ਵਿਤ ਤੇ ਬਲ ਵੇਖਕੇ ਕੀਤਾ ਕੰਮ ਸੁਖਦਾਈ ਹੁੰਦਾ ਹੈ, ਜੋ ਦੂਜਿਆਂ ਦੀ ਰੀਸ ਵਿਚ ਆਪਣਾ ਵਿਤ ਨਹੀਂ ਵੇਖਦੇ ਉਨ੍ਹਾਂ ਦਾ ਹਾਲ ਉਹ ਹੀ ਹੁੰਦਾ ਹੈ ਜੋ ਲੂੰਮੜੀ ਦਾ ਹੋਇਆ।



ਸ਼ੇਰ, ਲੂੰਮੜੀ ਤੇ ਖੋਤਾ ਮਿਲਕੇ ਸ਼ਿਕਾਰ ਕਰਨ ਤੁਰੇ, ਸ਼ਿਕਾਰ ਕਾਫ਼ੀ ਮਿਲਿਆ। ਸ਼ੇਰ ਨੇ ਖੋਤੇ ਨੂੰ ਕਿਹਾ ਕਿ ਵੰਡੀਆਂ ਪਾ। ਖੋਤੇ ਨੇ ਇਕੋ ਜਿਹੇ ਤਿੰਨ ਹਿਸੇ ਕਰ ਦਿਤੇ। ਸ਼ੇਰ ਨੇ ਗੁਸੇ ਵਿਚ ਆਕੇ ਕਿਹਾ ਕਿ ਓਹ ਗਧੇ ! ਸ਼ਿਕਾਰ ਮਾਰਾਂ ਮੈਂ ਤੇ ਖਾਣ ਵੇਲੇ ਤੂੰ ਬਰਾਬਰ ਦਾ ਹਿਸੇਦਾਰ ਬਣ ਬੈਠਾ ਹੈਂ। ਸ਼ੇਰ ਨੇ ਇਕ ਹਮਲੇ ਨਾਲ ਉਹਦੇ ਟੁਕੜੇ ਕਰ ਦਿਤੇ। ਸ਼ੇਰ ਨੇ ਫਿਰ ਲੂੰਮੜੀ ਨੂੰ ਕਿਹਾ ਕਿ ਤੂੰ ਵੰਡੀਆਂ ਪਾ। ਲੂੰਮੜੀ ਤਿੰਨਾਂ ਢੇਰਾਂ ਨੂੰ ਇਕੱਠਿਆਂ ਕਰਕੇ ਪਿਛੇ ਹਟ ਗਈ ਤੇ ਕਹਿਣ ਲਗੀ, ਬਾਦਸ਼ਾਹ

ਸਲਾਮਤ ! ਖਾਓ। ਸ਼ੇਰ ਹਸ ਪਿਆ ਤੇ ਲੂੰਮੜੀ ਨੂੰ ਕਹਿਣ ਲਗਾ ਕਿ ਤੈਨੂੰ ਇਹ ਅਕਲ ਕਿਸਨੇ ਸਿਖਾਈ ਹੈ? ਲੂੰਮੜੀ ਉਤਰ ਦਿਤਾ ਗਧੇ ਨੇ।

ਭਾਵ - ਆਪ ਮੁਸੀਬਤ ਵਿਚ ਫਸ ਕੇ ਅਕਲ ਸਿਖਣ ਨਾਲੋਂ ਲੋਕਾਂ ਦੀ ਮੁਸੀਬਤ ਵੇਖਕੇ ਅਕਲ ਸਿਖਣੀ ਚੰਗੀ ਹੈ।



ਇਕ ਬੱਕਰਾ ਪਹਾੜ ਦੀ ਉਚੀ ਚੋਟੀ ਤੇ ਖੜੋਤਾ ਭਘਿਆੜ ਦੀ ਨਜ਼ਰੀਂ ਪਿਆ, ਰਾਹ ਅਟਪਟਾ ਸੀ, ਚੜ੍ਹਾਈ ਸਿੱਧੀ ਤੇ ਕਦਮ ਕਦਮ ਤੇ ਪੱਥਰਾਂ ਦੇ ਖਿਸਕਣ ਦਾ ਡਰ ਸੀ, ਜਿਸ ਤੋਂ ਹਜ਼ਾਰ ਯਤਨ ਕਰਨ ਤੇ ਵੀ ਉਥੇ ਤਕ ਨਾ ਪੁਜ ਸਕਿਆ, ਬੜੀ ਮਿਠਤਾ ਤੇ ਸਤਿਕਾਰ ਨਾਲ ਬੱਕਰੇ ਨੂੰ ਕਹਿਣ ਲਗਾ ਹੇ ਵੀਰ ! ਤੂੰ ਘਾਹ ਦੀ ਭਾਲ ਵਿਚ ਇਕ ਅਜਿਹੀ ਥਾਂ ਤੇ ਜਾ ਖੜੋਤਾ ਹੈਂ ਜਿਥੋਂ ਜ਼ਰਾ ਕੁ ਪੈਰ ਖਿਸਕਣ ਤੇ ਤੇਰੀ ਹੱਡੀ ਪੱਸਲੀ ਨਹੀਂ ਬਚੇਗੀ। ਪੇਟ ਬੁਰੀ ਬਲਾ ਹੈ, ਇਹਦੇ ਭਰਨ ਲਈ ਜੀਵਾਂ ਨੂੰ ਸਭ ਕੁਛ ਕਰਨਾ ਪੈਂਦਾ ਹੈ, ਪਰ ਐਨੇ ਖਤਰੇ ਵਿਚ ਪੈਣ ਦੀ ਤੈਨੂੰ ਕੀ ਲੋੜ ਹੈ, ਆਹ ਵੇਖ ਕਿੰਨਾ ਸੋਹਣਾ ਹਰਾ ਭਰਾ ਘਾਹ ਲਹਿਲਹਾ ਰਿਹਾ ਹੈ, ਆ ਜਾ ਤੇ ਮਨ ਮਰਜ਼ੀ ਨਾਲ ਖਾ ਪੀ ਤੇ ਮੌਜਾਂ ਕਰ।

ਬੱਕਰੇ ਨੇ ਉਤਰ ਦਿਤਾ ਕਿ ਇਹ ਸਲਾਹ ਤੂੰ ਆਪਣੇ ਪੇਟ ਨੂੰ ਭਰਨ ਲਈ ਦੇ ਰਿਹਾ ਹੈਂ, ਨਾਕਿ ਮੇਰਾ ਪੇਟ ਭਰਨ ਲਈ।

ਭਾਵ - ਵੈਰੀ ਦੀਆਂ ਮਿੱਠੀਆਂ ਤੇ ਚਾਪਲੂਸੀ ਦੀਆਂ ਗੱਲਾਂ ਤੇ ਹਮਦਰਦੀ ਦੇ ਕਹੇ ਵਾਕਾਂ ਨੂੰ ਡਾਢੀ ਵਿਚਾਰ ਪਿਛੋਂ

ਵਰਤੋਂ ਵਿਚ ਲਿਆਉਣਾ ਚਾਹੀਦਾ ਹੈ, ਕਿਉਂਕਿ ਹੋ ਸਕਦਾ ਹੈ ਕਿ ਉਹ ਸਾਡੇ ਹਿਤ ਨਾਲੋਂ ਆਪਣੇ ਹਿਤ ਨੂੰ ਮੁਖ ਰਖਕੇ ਕਿਸੇ ਮੁਸ਼ਕਲ ਵਿਚ ਫਸਾਉਣ ਲਈ ਸਲਾਹ ਦੇ ਰਿਹਾ ਹੋਵੇ।



ਇਕ ਦੀਵਾਰ ਪੁਰ ਗਿਲਾਸ ਦੀ ਤਸਵੀਰ ਬਣੀ ਹੋਈ ਸੀ, ਦੇਖਿਆਂ ਇਉਂ ਭਾਸਦਾ ਸੀ ਕਿ ਮਾਨੋਂ ਪਾਣੀ ਨਾਲ ਗਲਾਸ ਨਕੋ ਨਕ ਭਰਿਆ ਪਿਆ ਹੈ, ਇਕ ਕਬੂਤਰ ਦੀ ਨਜ਼ਰ ਇਸ ਗਲਾਸ ਤੇ ਪਈ, ਗਰਮੀਆਂ ਦੇ ਦਿਨ ਸੀ, ਕਬੂਤਰ ਤਿਹਾਇਆ ਸੀ, ਬੜੇ ਜ਼ੋਰ ਨਾਲ ਝਪਟ ਮਾਰੀ, ਬਾਜ਼ੂ ਦੀਵਾਰ ਨਾਲ ਲਗੇ, ਚੋਟ ਖਾਕੇ ਬੇਹੋਸ਼ ਹੋ ਡਿੱਗ ਪਿਆ ਤੇ ਇਕ ਰਾਹ ਗੁਜ਼ਰੂ ਨੇ ਇਸ ਨੂੰ ਇੰਜ ਵੇਖ ਫੜ ਲਿਆ।

ਭਾਵ - ਕਿਸੇ ਕੰਮ ਨੂੰ ਕਰਨ ਤੋਂ ਪਹਿਲਾ ਉਸਨੂੰ ਚੰਗੀ ਤਰ੍ਹਾਂ ਸੋਚ ਵਿਚਾਰ ਲੈਣਾ ਚਾਹੀਦਾ ਹੈ, ਹਰ ਥਾਂ ਤੇ ਕਾਹਲੀ ਤੇ ਜਲਦ ਬਾਜ਼ੀ ਸੁਖਦਾਈ ਨਹੀਂ ਹੁੰਦੀ।



ਮਿਸਰ ਦਾ ਇਕ ਅਮੀਰ ਖੋਤੇ ਤੇ ਸਵਾਰ ਹੋ ਬਾਜ਼ਾਰ ਵਿਚ ਦੀ ਜਾ ਰਿਹਾ ਸੀ, ਰਾਹ ਵਿਚ ਲੋਕ ਉਠ ਉਠ ਕੇ ਉਸਨੂੰ ਸਲਾਮ ਕਰਦੇ ਸਨ, ਇਹ ਵੇਖਕੇ ਖੋਤੇ ਦੇ ਦਿਲ ਵਿਚ ਇਹ ਖਿਆਲ ਹੋ ਗਿਆ ਕਿ ਮੇਰੇ ਵਿਚ ਕੋਈ ਖਾਸ ਗੁਣ ਹਨ, ਜਿਸ ਤੋਂ ਮੇਰੀ ਇੰਨੀ ਇੱਜ਼ਤ ਹੋ ਰਹੀ ਤੇ ਲੋਕੀ ਸਲਾਮਾਂ ਕਰ ਰਹੇ ਹਨ। ਉਹ ਬਜ਼ਾਰ ਵਿਚ ਆਕੜ

ਕੇ ਖੜੋ ਗਿਆ। ਸਵਾਰ ਦੀ ਲਗਾਮ ਦੀ ਖਿੱਚ ਨੇ ਮੂੰਹ ਲਹੂ ਲੁਹਾਨ ਕਰ ਦਿਤਾ ਤੇ ਪਿਛੋਂ ਪੈਣ ਵਾਲੇ ਡੰਡਿਆਂ ਦੀ ਮਾਰ ਨੇ ਉਹਦੀ ਭੁਗਤ ਸਵਾਰੀ, ਤਦ ਉਹਨੂੰ ਹੋਸ਼ ਆਈ ਕਿ ਮੇਰੇ ਵਿਚ ਕੋਈ ਗੁਣ ਨਹੀਂ ਸੀ ਜੇ ਇੱਜ਼ਤ ਹੋਈ ਹੈ ਤਾਂ ਸਵਾਰ ਨਾਲ ਹੋਈ ਹੈ।

*ਭਾਵ* – ਮਨੁੱਖ ਆਪਣੇ ਆਪ ਨੂੰ ਪਛਾਨਣ ਵਿਚ ਬਹੁਤ ਵੇਰ ਗ਼ਲਤੀ ਕਰਦਾ ਹੈ, ਜਿਸ ਤੋਂ ਦੁਖ ਉਠਾਉਂਦਾ ਹੈ, ਜਦੋਂ ਸਤਿਕਾਰ ਮਿਲਦਾ ਹੈ ਤਾਂ ਮਨ ਵਧ ਜਾਂਦਾ ਹੈ ਤੇ ਵਧੇ ਮਨ ਵਿਚ ਅਗਯਾਨਤਾ ਦੇ ਕੰਮ ਬਹੁਤ ਹੁੰਦੇ ਹਨ।



ਇਕ ਤੇਲੀ ਦਾ ਢੱਗਾ ਗੁਆਚ ਗਿਆ, ਵਿਚਾਰਾ ਗ਼ਰੀਬ ਆਦਮੀ ਸੀ, ਇਹ ਢੱਗਾ ਹੀ ਉਹਦੀ ਕਿਰਤ ਦਾ ਸਹਾਰਾ ਸੀ। ਉਹਦੀ ਢੂੰਡ ਭਾਲ ਵਿਚ ਬਾਹਰ ਲਾਗੇ ਦੇ ਜੰਗਲ ਵਿਚ ਜਾ ਵੜਿਆ, ਗਰਮੀਆਂ ਦੇ ਦਿਨ ਸੀ, ਕੜਕਦੀ ਦੁਪਹਿਰ ਦਾ ਵੇਲਾ ਸੀ, ਫਿਰ ਫਿਰ ਕੇ ਥੱਕਾ ਟੁੱਟਾ ਇਕ ਦਰੱਖਤ ਦੀ ਛਾਵੇਂ ਆ ਬੈਠਾ, ਤੇਹ ਨਾਲ ਮੂੰਹ ਸੁਕ ਰਿਹਾ ਸੀ, ਹੋਠਾਂ ਤੇ ਪਾਪੜੀਆਂ ਜਮ ਗਈਆਂ ਸਨ ਤੇ ਦਿਲ ਚਿੰਤਾ ਖਾ ਲਿਆ ਸੀ, ਬੜਾ ਦੁਖੀ ਹੋਇਆ ਰਬ ਅਗੇ ਬੇਨਤੀਆਂ ਕਰਨ ਲਗਾ ਕਿ ਮੈਨੂੰ ਮੇਰੇ ਢੱਗੇ ਦਾ ਚੋਰ ਵਿਖਾ ਦਿਓ। ਮੈਂ ਤੇਰੀ ਸ਼ਰੀਣੀ ਦੇਵਾਂਗਾ।

ਅਰਜੋਈ ਕਰ ਚੁਕਣ ਤੇ ਪੈਰਾਂ ਦੀ ਖੜਕਾਰ ਸੁਣਕੇ ਜਦ ਉਸਨੇ ਪਿਛੇ ਵੇਖਿਆ, ਤਦ ਕੀ ਵੇਖਿਆ ਕਿ ਇਕ ਸ਼ੇਰ ਉਹਦੇ ਢੱਗੇ ਨੂੰ ਇਕ ਝਾੜੀ ਪਾਸ ਸੁਟੀ ਖੜਾ ਹੈ। ਸ਼ੇਰ ਨੂੰ ਵੇਖਕੇ ਤੇਲੀ ਘਬਰਾ ਗਿਆ ਤੇ ਬੇਨਤੀ ਕਰਨ ਲਗਾ ਹੇ ਖ਼ੁਦਾਵੰਦ ! ਮੈਂ ਤੇਰੀ ਸ਼ਰੀਣੀ ਭੁਲਾ ਨਹੀਂ

ਜਾਵਾਂਗਾ ਤੇ ਈਦ ਦੇ ਦਿਨ ਜ਼ਰੂਰ ਦੇਵਾਂਗਾ, ਪਰ ਇਸ ਮੇਰੇ ਚੋਰ ਨੂੰ ਹੁਣ ਅਖਾਂ ਤੋਂ ਉਹਲੇ ਕਰ ਦੇਹ।

ਭਾਵ - ਹਮੇਸ਼ਾ ਮੂੰਹ ਮੰਗੀਆਂ ਮੁਰਾਦਾਂ ਮਿਲ ਜਾਣੀਆਂ ਸੁਖਦਾਈ ਨਹੀਂ ਹੁੰਦੀਆਂ, ਕਈ ਵੇਰ ਸੁਖਦਾਈ ਹੋਣ ਦੀ ਥਾਂ ਦੁਖਦਾਈ ਵੀ ਬਣ ਜਾਂਦੀਆਂ ਹਨ।



ਕੌਰਵ ਤੇ ਪਾਂਡਵ, ਕੁਰੂ ਤੇ ਪਾਂਡੂ ਇਕੋ ਖਾਨਦਾਨ ਦੇ ਸਨ, ਪਾਂਡਵਾਂ ਨੇ ਲਾਖ ਦਾ ਮਹਲ ਬਣਾਇਆ, ਚੱਠ ਕੀਤੀ ਤੇ ਕੋਰਵਾਂ ਨੂੰ ਵੀ ਸਦਿਆ। ਮਕਾਨ ਆਪਣੇ ਆਪ ਵਿਚ ਕਾਰੀਗਰੀ ਦਾ ਉੱਤਮ ਨਮੂਨਾ ਸੀ, ਹਰ ਚੀਜ਼ ਨਫੀਸ, ਸਜਾਵਟ ਬਹੁਤ ਵਧੀਆ ਤੇ ਸ਼ੀਸ਼ੇ ਇਸ ਖ਼ੂਬੀ ਨਾਲ ਜੜੇ ਹੋਏ ਸਨ ਕਿ ਵੇਖਕੇ ਆਦਮੀ ਦੀ ਅਕਲ ਚਕਰਾ ਜਾਂਦੀ ਸੀ। ਕੋਰਵ ਮਕਾਨ ਵੇਖ ਰਹੇ ਸਨ, ਇਕ ਅਜਿਹੀ ਜਗ੍ਹਾ ਤੇ ਪੁਜੇ ਜਿਥੇ ਉਨ੍ਹਾਂ ਨੂੰ ਪਾਣੀ ਨਜ਼ਰੀਂ ਪਿਆ। ਪਾਣੀ ਵਿਚੋਂ ਲੰਘਣ ਲਈ ਉਨ੍ਹਾਂ ਕਪੜੇ ਛੁੰਗ ਲਏ, ਪਰ ਉਥੇ ਪਾਣੀ ਕੋਈ ਨਾ ਨਿਕਲਿਆ, ਆਪਣੇ ਆਪ ਵਿਚ ਬੜੇ ਪਸ਼ੇਮਾਨ ਹੋਏ। ਕੁਛ ਕਦਮ ਅਗੇ ਤੁਰੇ, ਵੇਖਣ ਨੂੰ ਰਾਹ ਸੁਕਾ ਸੀ, ਪਰ ਅਸਲ ਵਿਚ ਪਾਣੀ ਸੀ, ਉਹਦੇ ਵਿਚ ਜਾ ਪਏ ਤੇ ਕਪੜੇ ਭਿੱਜ ਗਏ, ਬੜੇ ਸ਼ਰਮਿੰਦੇ ਹੋਏ। ਮਕਾਨ ਵਿਚੋਂ ਬਾਹਰ ਨਿਕਲਨ ਦਾ ਰਾਹ ਲੱਭਣ ਲਗੇ, ਸਾਹਮਣੇ ਦਰਵਾਜਾ ਦਿਸਿਆ। ਜਦ ਉਧਰ ਗਏ ਤਦ ਮਥਾ ਦੀਵਾਰ ਨਾਲ ਜਾ ਟਕਰਾਇਆ ਕਿਉਂਕਿ ਉਹ ਦਰਵਾਜ਼ਾ ਨਹੀਂ ਸੀ, ਸ਼ੀਸ਼ਾ ਸੀ। ਦਰੋਪਤੀ ਇਕ ਖਿੜਕੀ ਵਿਚ ਬੈਠੀ ਇਹ ਨਜ਼ਾਰੇ ਵੇਖ ਰਹੀ ਸੀ, ਉਹਦਾ ਹਾਸਾ ਨਿਕਲ ਗਿਆ ਤੇ ਕਹਿਣ ਲਗੀ ਆਖਰ ਅੰਨ੍ਹੇ

ਦੇ ਅੰਨ੍ਹੇ ਹੀ ਨਿਕਲੇ। ਦਰੋਪਤੀ ਦੇ ਇਹ ਵਾਕ ਮਹਾਂ ਭਾਰਤ ਯੁਧ ਦਾ ਕਾਰਨ ਬਣੇ ਜਿਨ੍ਹਾਂ ਦੇ ਵਿਚ ਕ੍ਰੋੜਾਂ ਆਦਮੀ ਭਸਮਾ ਭੂਤ ਹੋਏ ਤੇ ਹਿੰਦੁਸਤਾਨ ਆਪਣਾ ਬਲ ਤੇ ਵਿਭੂਤੀ ਗਵਾਕੇ ਨਿਤਾਣਾ ਹੋ ਗਿਆ।

ਭਾਵ - ਕਈ ਵੇਰ ਛੋਟੀਆਂ ਛੋਟੀਆਂ ਗਲਾਂ ਦੇ ਇੰਨੇ ਭਿਆਨਕ ਨਤੀਜੇ ਨਿਕਲਦੇ ਹਨ ਕਿ ਜਿਸਦਾ ਅਨੁਮਾਨ ਲਾਉਣਾ ਕਠਨ ਹੋ ਜਾਂਦਾ ਹੈ, ਇਸ ਕਰਕੇ ਮਨੁੱਖ ਨੂੰ ਮੂੰਹ ਵਿਚੋਂ ਵਾਕ ਕੱਢਣ ਤੋਂ ਪਹਿਲਾਂ ਬੜੀ ਸੋਚ ਤੇ ਵਿਚਾਰ ਤੋਂ ਕੰਮ ਲੈਣਾ ਚਾਹੀਦਾ ਹੈ ਤੇ ਕਦੇ ਵੀ ਅਜਿਹੇ ਵਾਕ ਨਹੀਂ ਕਹਿਣੇ ਚਾਹੀਦੇ ਜੋ ਕਿਸੇ ਦਾ ਦਿਲ ਦੁਖਾਉਣ ਵਾਲੇ ਹੋਣ।



'ਅਯਾਜ਼' ਅਤਿ ਗਰੀਬੀ ਦੀ ਹਾਲਤ ਵਿਚ ਨੌਕਰੀ ਦੀ ਭਾਲ ਕਰਦਾ ਕੰਧਾਰ ਸ਼ਹਿਰ ਆਇਆ, ਬਾਦਸ਼ਾਹ ਨੇ ਗੁਲਾਮ ਬਣਾ ਲਿਆ। ਪੜ੍ਹਿਆ ਲਿਖਿਆ ਕੁਛ ਨਹੀਂ ਸੀ, ਪਰ ਸੀ ਅਕਲ ਦਾ ਕੋਟ, ਥੋੜੇ ਚਿਰ ਵਿਚ ਹੀ ਬਾਦਸ਼ਾਹ ਦੇ ਇੰਨਾ ਮੂੰਹ ਲਗ ਗਿਆ ਕਿ ਬਾਦਸ਼ਾਹ ਹਰ ਮਾਮਲੇ ਵਿਚ ਉਹਦੀ ਸਲਾਹ ਲੈਣ ਲਗ ਪਿਆ ਅਮੀਰਾਂ ਵਜ਼ੀਰਾਂ ਨੂੰ ਇਹ ਗਲ ਬੜੀ ਬੁਰੀ ਮਲੂੰਮ ਹੋਈ। ਇਕ ਦਿਨ ਬਾਦਸ਼ਾਹ ਨੂੰ ਸਾਰਿਆਂ ਨੇ ਮਿਲਕੇ ਕਿਹਾ ਕਿ 'ਅਯਾਜ਼' ਅਨਪੜ੍ਹ ਗਵਾਰ, ਹੋਛਾ ਤੇ ਕਮੀਨਾ ਆਦਮੀ ਹੈ, ਇਹਦਾ ਆਪ ਦੇ ਪਾਸ ਬਹੁਤਾ ਬੈਠਣ ਉਠਣ ਠੀਕ ਨਹੀਂ, ਕਿਸੇ ਦਿਨ ਇਸਤੋਂ ਭਿਆਨਕ ਨਤੀਜਾ ਨਿਕਲੇਗਾ ਤੇ ਇਹ ਆਦਮੀ ਆਪ ਦੇ ਨੁਕਸਾਨ ਤੇ ਬਦਨਾਮੀ ਦਾ ਕਾਰਨ ਬਣੇਗਾ।

ਬਾਦਸ਼ਾਹ ਨੇ ਅਮੀਰਾਂ ਵਜ਼ੀਰਾਂ ਦੀ ਗਲ ਸੁਣੀ, ਇਹਦਾ ਉਤਰ ਕੀ ਦੇਵੇ? ਇਸ ਸੋਚ ਵਿਚ ਸੀ ਕਿ ਅਟਾਰੀ ਤੇ ਬੈਠੇ ਨੂੰ ਸਾਹਮਣੇ ਮੈਦਾਨ ਵਿਚ ਉਤਰਿਆ ਇਕ ਕਾਫ਼ਲਾ ਨਜ਼ਰੀ ਪਿਆ। ਵਜ਼ੀਰ ਨੂੰ ਕਿਹਾ ਕਿ ਖਬਰ ਲਿਆਓ, ਇਹ ਕਾਫ਼ਲਾ ਕਿਥੇ ਜਾਏਗਾ? ਵਜ਼ੀਰ ਗਿਆ ਤੇ ਆਕੇ ਦਸਿਆ ਕਿ ਕਾਫ਼ਲਾ ਮਦੀਨੇ ਨੂੰ ਜਾਵੇਗਾ। ਬਾਦਸ਼ਾਹ ਨੇ ਪੁਛਿਆ ਕਿਥੋਂ ਆਇਆ ਹੈ? ਵਜ਼ੀਰ ਚੁਪ ਹੋ ਗਿਆ। ਬਾਦਸ਼ਾਹ ਨੇ ਅਰਦਲੀ ਨੂੰ ਕਿਹਾ ਕਿ 'ਅਯਾਜ਼' ਨੂੰ ਬੁਲਾਓ, ਅਯਾਜ਼ ਆਇਆ। ਬਾਦਸ਼ਾਹ ਨੇ (ਉਂਗਲ ਨਾਲ ਇਸ਼ਾਰਾ ਕਰਕੇ) ਕਿਹਾ ਕਿ ਸਾਹਮਣੇ ਮੈਦਾਨ ਵਿਚ ਕਾਫ਼ਲਾ ਉਤਰਿਆ ਹੈ, ਪਤਾ ਲਿਆਓ, ਇਹ ਕਿਥੇ ਜਾਏਗਾ? ਅਯਾਜ਼ ਕਾਫ਼ਲੇ ਪਾਸੋਂ ਹੋ ਕੇ ਆਇਆ ਤੇ ਦਸਿਆ ਕਿ ਕਾਫ਼ਲਾ ਮਦੀਨੇ ਜਾ ਰਿਹਾ ਹੈ।

ਬਾਦਸ਼ਾਹ: ਕਿਥੋਂ ਆਇਆ ਹੈ?
ਅਯਾਜ਼ : ਹਜ਼ੂਰ ਕਾਬਲ ਤੋਂ।
ਬਾਦਸ਼ਾਹ: ਕੀ ਚੀਜ਼ ਲਿਜਾ ਰਿਹਾ ਹੈ?
ਅਯਾਜ਼ : ਹਜ਼ੂਰ ਮੇਵੇ।
ਬਾਦਸ਼ਾਹ: ਕਿੰਨੇ ਆਦਮੀ ਹਨ।
ਅਯਾਜ਼ : ਹਜ਼ੂਰ ੭੦
ਬਾਦਸ਼ਾਹ: ਕਿਸ ਚੀਜ਼ ਤੇ ਸਫਰ ਕਰ ਰਿਹਾ ਹੈ?
ਅਯਾਜ਼ : ੧੦ ਊਠ ਹਨ ਤੇ ੨੫ ਘੋੜੇ।

ਬਾਦਸ਼ਾਹ ਨੇ ਕਿਹਾ ਹੱਛਾ ਜਾਓ।

'ਅਯਾਜ਼' ਦੀ ਇਹ ਸਿਆਣਪ ਤੇ ਚਤੁਰਤਾ ਵੇਖਕੇ ਅਮੀਰ ਵਜ਼ੀਰ ਬੜੇ ਸ਼ਰਮਿੰਦੇ ਹੋਏ ਤੇ ਬਾਦਸ਼ਾਹ ਨੂੰ ਇਨਾਂ ਦੀ ਕੀਤੀ ਸ਼ਕਾਇਤ ਦਾ ਕੋਈ ਉਤਰ ਦੇਣ ਦੀ ਲੋੜ ਨਾ ਪਈ।

ਭਾਵ – ਜੋ ਕੁਛ ਕਰਨਾ ਹੋਵੇ ਸਿਆਣਪ ਤੇ ਚਤੁਰਾਈ ਨਾਲ ਕਰਨਾ ਚਾਹੀਦਾ ਹੈ। ਆਦਮੀ ਨੂੰ ਅਕਲ ਇਸੇ ਕਰਕੇ ਦਿਤੀ ਗਈ ਹੈ। ਅਕਲ ਆਦਮੀ ਨੂੰ ਦੇਸਾਂ ਪ੍ਰਦੇਸਾਂ ਤੇ ਆਪਣੇ ਬਿਗਾਨਿਆਂ ਵਿਚ ਸਰ ਫਰਾਜ਼ ਕਰਦੀ ਹੈ। ਜਦ ਵਾਹਿਗੁਰੂ ਵਲੋਂ ਦਿਨ ਸਿਧੇ ਹੋਣ ਤਦ ਦੁਸ਼ਮਣ ਕੁਛ ਨਹੀਂ ਵਿਗਾੜ ਸਕਦਾ।



‘ਅਯਾਜ਼’ ਮਹਮੂਦ ਦਾ ਮੂੰਹ ਲਗਾ ਚਾਕਰ ਸੀ, ਪਰ ਸਾਰਾ ਦਰਬਾਰ ਉਹਦੀ ਜਾਨ ਦਾ ਵੈਰੀ। ਅਮੀਰ ਵਜ਼ੀਰ ਇਸ ਭਾਲ ਵਿਚ ਸਨ ਕਿ ਕੋਈ ਮੌਕਾ ਹੱਥ ਆਵੇ ਤਾਂ ਇਸ ਨੂੰ ਅਜਿਹੀ ਥਾਂ ਪੁਚਾਇਆ ਜਾਵੇ ਕਿ ਜਿਥੋਂ ਇਹਦਾ ਨਾਮ ਨਿਸ਼ਾਨ ਨਾ ਮਿਲੇ। ਰਬ ਦੀ ਕਰਨੀ ਅਜਿਹੀ ਹੋਈ ਕਿ ਮਹਿਲਾਂ ਵਿਚੋਂ ਇਕ ਹਾਰ ਗਵਾਚ ਗਿਆ। ਬਾਦਸ਼ਾਹ ਨੂੰ ਅਯਾਜ਼ ਤੇ ਸ਼ੱਕ ਗੁਜ਼ਰਿਆ, ਫਿਰ ਕੀ ਦੇਰ ਸੀ ਅਮੀਰਾਂ ਵਜ਼ੀਰਾਂ ਉਸਨੂੰ ਪੱਕਾ ਚੋਰ ਬਣਾ ਦਿਤਾ। ਬਾਦਸ਼ਾਹ ਨੇ ਕਿਹਾ, ਕਿ ਐਵੇਂ ਨਹੀਂ ਮੈਨੂੰ ਮਾਲ ਫੜਾਕੇ ਦਸੋ। ਅਯਾਜ਼ ਪਿਛੇ ਅਹਦੀਏ ਲਗ ਗਏ। ਕੁਛ ਦਿਨਾਂ ਪਿਛੋਂ ਵਜ਼ੀਰ ਨੂੰ ਖਬਰ ਮਿਲੀ ਕਿ ਸ਼ਹਿਰ ਦੇ ਇਕ ਗਰੀਬ ਮਹਲੇ ਵਿਚ ਇਕ ਕੋਠੜੀ ਹੈ, ਜਿਸ ਦੇ ਵਿਚ ਹਰ ਰੋਜ਼ ਸਵੇਰੇ ਅਯਾਜ਼ ਜਾਂਦਾ ਹੈ, ਅੰਦਰ ਵੜਕੇ ਦਰਵਾਜ਼ਾ ਬੰਦ ਕਰਕੇ ਕੁਛ ਚਿਰ ਬੈਠਦਾ ਹੈ, ਫਿਰ ਦਰਵਾਜ਼ਾ ਬੰਦ ਕਰਕੇ ਜੰਦਰਾ ਲਾ ਕੇ ਚਲਾ ਆਉਂਦਾ ਹੈ, ਉਸ ਕੋਠੜੀ ਵਿਚ ਕਿਸੇ ਦੀ ਰਹਾਇਸ਼ ਨਹੀਂ। ਵਜ਼ੀਰ ਨੇ ਜਾਕੇ ਕੋਠੜੀ ਵੇਖੀ, ਅਯਾਜ਼ ਦੇ ਮਹਿਲ ਬਾਦਸ਼ਾਹ ਦੇ ਲਾਗੇ ਸੀ ਤੇ ਬੜੇ ਆਲੀਸ਼ਾਨ ਸੀ। ਗਰੀਬ ਤੇ ਬੇਪੁਛੇ ਟਿਕਾਣੇ ਇਸ ਕੋਠੜੀ ਵਿਚ ਅਯਾਜ਼ ਦਾ ਆਉਣਾ ਵਜ਼ੀਰ

ਦੇ ਸ਼ੁਭੇ ਵਧਾਉਣ ਦਾ ਕਾਰਨ ਬਣਿਆ ਤੇ ਉਸਨੇ ਬਾਦਸ਼ਾਹ ਨੂੰ ਕਿਹਾ ਕਿ ਮੈਂ ਉਸ ਟਿਕਾਣੇ ਦਾ ਪਤਾ ਲਗਾ ਲਿਆ ਹੈ, ਜਿਸ ਵਿਚ ਕਿ ਅਯਾਜ਼ ਨੇ ਤੁਹਾਡਾ ਹਾਰ ਤੇ ਹੋਰ ਚੋਰੀ ਦਾ ਮਾਲ ਰਖਿਆ ਹੋਇਆ ਹੈ। ਬਾਦਸ਼ਾਹ ਨੇ ਅਮੀਰ ਵਜ਼ੀਰ ਨਾਲ ਲਏ ਤੇ ਕੋਠੜੀ ਪਾਸ ਪੁਜੇ, ਇਤਫਾਕ ਦੀ ਗਲ ਅਯਾਜ਼ ਉਸ ਵੇਲੇ ਕੋਠੜੀ ਦੇ ਅੰਦਰ ਸੀ ਤੇ ਉਸਨੇ ਅੰਦਰੋਂ ਕੋਠੜੀ ਦਾ ਦਰਵਾਜ਼ਾ ਬੰਦ ਕਰ ਰਖਿਆ ਸੀ। ਅਯਾਜ਼ ਨੇ ਦਰਵਾਜ਼ਾ ਖੋਹਲਿਆ, ਬਾਦਸ਼ਾਹ ਤੇ ਅਮੀਰਾਂ ਵਜ਼ੀਰਾਂ ਨੂੰ ਵੇਖਿਆ, ਛੇਤੀ ਨਾਲ ਦਰਵਾਜ਼ਾ ਬੰਦ ਕਰਕੇ ਜੰਦਰਾ ਮਾਰ ਦਿਤਾ। ਬਾਦਸ਼ਾਹ ਨੇ ਕਿਹਾ ਮੈਂ ਇਹ ਕੋਠੜੀ ਅੰਦਰੋਂ ਵੇਖਣੀ ਚਾਹੁੰਦਾ ਹਾਂ।

ਅਯਾਜ਼ ਨੇ ਕਿਹਾ ਮੈਂ ਹਜ਼ੂਰ ਦਾ ਜ਼ਰਖ੍ਰੀਦ ਗੁਲਾਮ ਹਾਂ, ਕਿਸੇ ਗਲੇ ਨਾਬਰੀ ਨਹੀਂ ਕਰ ਸਕਦਾ, ਪਰ ਇਹ ਕੋਠੜੀ ਦਾ ਦਰਵਾਜ਼ਾ ਨਾ ਖੋਹਲਿਆ ਜਾਏ। ਬਾਦਸ਼ਾਹ ਤੇ ਦਰਬਾਰੀਆਂ ਦਾ ਸ਼ੱਕ ਹੋਰ ਵੀ ਵਧ ਗਿਆ, ਬਾਦਸ਼ਾਹ ਨੇ ਦਰਵਾਜ਼ਾ ਖੋਹਲਣ ਤੇ ਜ਼ੋਰ ਦਿਤਾ। ਅਯਾਜ਼ ਦੇ ਮੂੰਹ ਵਿਚ ਇਕੋ ਨੰਨਾ ਅਖਰ ਸੀ। ਵਜ਼ੀਰ ਅਗੇ ਵਧਿਆ ਤੇ ਬੜੇ ਜ਼ੋਰ ਨਾਲ ਅਯਾਜ਼ ਦੀ ਬਾਂਹ ਫੜਕੇ ਆਪਣੇ ਵਲ ਖਿਚਿਆ ਤੇ ਕਿਹਾ, ਬਦਮਾਸ਼ ! ਬਕ ਬਕ ਕਰ ਰਿਹਾ ਹੈਂ? ਨਾਲੇ ਚੋਰ ਨਾਲੇ ਚਤਰ ਹਟ ਅਗੋਂ। ਬਾਦਸ਼ਾਹ ਨੇ ਜੰਦਰਾ ਤੋੜਨ ਦਾ ਹੁਕਮ ਦਿਤਾ, ਅੰਦਰ ਵੜੇ ਕੋਠੜੀ ਅੰਦਰੋਂ ਬੜੀ ਸਾਫ ਤੇ ਸੁਥਰੀ ਸੀ, ਪਰ ਅੰਦਰ ਕੋਈ ਚੀਜ਼ ਨਜ਼ਰੀ ਨਾ ਆਈ, ਇਕ ਗੁਠੇ ਕਪੜਿਆਂ ਦੀ ਇਕ ਰੰਢ ਸੀ, ਵਜ਼ੀਰ ਨੇ ਸਮਝਿਆ ਕਿ ਚੋਰੀ ਦਾ ਮਾਲ ਇਸ ਵਿਚ ਹੈ, ਵਜ਼ੀਰ ਅਗੇ ਵਧਕੇ ਇਹ ਪੰਡੋਕੜੀ ਫੜਨ ਲਗਾ ਸੀ ਕਿ ਅਯਾਜ਼ ਨੇ ਉਸਨੂੰ ਫੜ ਲਿਆ ਤੇ ਕਿਹਾ ਕਿ ਮੈਂ ਇਹ ਨਹੀਂ ਵਖਾ ਸਕਦਾ। ਹੁਣ ਸਾਰਿਆਂ ਨੂੰ ਸ਼ੁਭਾ ਹੋ ਗਿਆ ਕਿ ਮਾਲ ਇਸੇ ਵਿਚ ਹੈ। ਬਾਦਸ਼ਾਹ ਨੇ ਪੁਛਿਆ ਕਿ ਇਹਦੇ ਵਿਚ ਕੀ ਹੈ?

ਅਯਾਜ਼ : ਹਜ਼ੂਰ ਇਹਦੇ ਵਿਚ ਮੇਰੀ ਇੱਜ਼ਤ ਹੈ, ਇਸ ਨੂੰ ਨਾ ਖੋਹਲਿਆ ਜਾਏ। ਚੋਰੀ ਦਾ ਸ਼ੁਭਾ ਹੋਰ ਵਧ ਗਿਆ, ਵਜ਼ੀਰ ਨੇ ਗੰਢੜੀ ਅਯਾਜ਼ ਤੋਂ ਖੋਹ ਲਈ ਪਰ ਬਾਦਸ਼ਾਹ ਨੇ ਉਸਤੋਂ ਲੈਕੇ ਆਪ ਖੋਹਲੀ। ਪਹਿਲਾਂ ਇਕ ਟੋਪੀ ਡਾਢੀ ਗੰਦੀ ਜਿਹੀ ਮਿਲੀ, ਉਸ ਨੂੰ ਛੰਡਕੇ ਇਕ ਪਾਸੇ ਰਖਿਆ, ਫਿਰ ਇਕ ਕੁੜਤਾ ਹਥ ਆਇਆ, ਇਹ ਬਾਬੇ ਆਦਮ ਦੇ ਵੇਲੇ ਦਾ ਸੀਤਾ ਜਾਪਦਾ ਸੀ ਤੇ ਮਲੂੰਮ ਹੁੰਦਾ ਸੀ ਕਿ ਜਿਸ ਆਦਮੀ ਦੇ ਇਹ ਗਲ ਦਾ ਹੈ, ਉਸਨੇ ਸ਼ਾਇਦ ਪਿਛਲੀ ਅਧੀ ਸਦੀ ਵਿਚ ਇਸਨੂੰ ਨਾ ਗਲੋਂ ਲਾਹਿਆ ਤੇ ਨਾ ਹੀ ਪਾਣੀ ਪਾਇਆ ਤੇ ਸਾਬਣ ਵਿਖਾਇਆ ਹੈ। ਇਹ ਵੀ ਚੰਗੀ ਤਰ੍ਹਾਂ ਟੋਹ ਟਾਹਕੇ ਇਕ ਪਾਸੇ ਰਖਿਆ। ਤੀਜਾ ਕਪੜਾ ਸੀ ਸਲਵਾਰ ਇਕ ਅਤ ਦਰਜੇ ਦੇ ਮੈਲੇ ਖਦਰ ਦੀ ਸਲਵਾਰ ਸੀ, ਜਿਸ ਨਾਲ ਹਜ਼ਾਰਾਂ ਲੀਰਾਂ ਗੰਢੀਆਂ ਹੋਣ ਤੇ ਵੀ ਛੇਕ ਹੀ ਛੇਕ ਨਜ਼ਰੀ ਪੈਂਦੇ ਸਨ, ਇਹ ਵੀ ਟੋਹ ਟਾਹ ਛੰਡ ਫੰਡ ਕੇ ਇਕ ਪਾਸੇ ਰਖੀ, ਚੌਥਾ ਕਪੜਾ ਉਹ ਸੀ ਜਿਸ ਵਿਚ ਇਹ ਤਿੰਨ ਕਪੜੇ ਬਝੇ ਹੋਏ ਸੀ, ਇਹ ਵੀ ਵੇਖਿਆ, ਇਸ ਵਿਚੋਂ ਵੀ ਕੁਛ ਨਾ ਮਿਲਿਆ। ਇਸ ਮਕਾਨ ਦਾ ਗੁੰਮ ਨਾਮ ਮਹਲੇ ਹੋਣਾ, ਰਦੀ ਹਾਲਤ ਵਿਚ ਹੋਣਾ, ਅੰਦਰ ਸਵਾਏ ਇਨ੍ਹਾਂ ਅਤਿ ਮੈਲੀਆਂ ਚਾਰ ਲੀਰਾਂ ਦੇ ਕੁਛ ਨਾ ਹੋਣਾ ਤੇ ਅਯਾਜ਼ ਦਾ ਹਰ ਰੋਜ਼ ਇਥੇ ਅੰਦਰ ਆਕੇ ੧੦-੧੫ ਮਿੰਟ ਬੈਠਣਾ, ਇਕ ਗੋਰਖ ਧੰਦਾ ਬਣ ਗਿਆ। ਬਾਦਸ਼ਾਹ ਦੇ ਪੁਛਣ ਤੇ ਅਯਾਜ਼ ਨੇ ਦਸਿਆ ਕਿ ਬਾਦਸ਼ਾਹ ਸਲਾਮਤ ਮੈਂ ਪਹਿਲੇ ਦਿਨ ਜਿਸ ਵੇਲੇ ਕੰਧਾਰ ਆਇਆ ਸੀ, ਇਹ ਕਪੜੇ ਮੇਰੇ ਸਰੀਰ ਦਾ ਪਰਦਾ ਸੀ ਤੇ ਇਸ ਕੋਠੜੀ ਨੂੰ ਕਰਾਏ ਤੇ ਲੈਕੇ ਮੈਂ ਰਾਤ ਰਿਹਾ ਸੀ, ਹੁਣ ਜੋ ਕੁਛ ਮੇਰੀ ਹਾਲਤ ਹੈ ਇਹ ਹਜ਼ੂਰ ਦੀ ਮੇਹਰ ਹੈ, ਮੈਂ ਹਰ ਰੋਜ਼ ਇਨ੍ਹਾਂ ਕਪੜਿਆਂ ਨੂੰ ਵੇਖਕੇ ਦਰਬਾਰ ਵਿਚ ਜਾਂਦਾ ਹਾਂ ਤਾਕਿ ਮੈਨੂੰ ਆਪਣੇ ਅਸਲੇ ਦੀ ਪਛਾਣ ਰਹੇ

ਕਿ ਮੇਰੀ ਹੈਸੀਅਤ ਕੀ ਸੀ? ਤਾਕਿ ਜਿਸ ਵੇਲੇ ਮੈਂ ਕੋਈ ਹੰਕਾਰ ਦੀ ਗਲ ਕਰਾਂ ਤਾਂ ਆਪਣੇ ਦਿਲ ਨੂੰ ਸਮਝਾਵਾਂ ਕਿ 'ਅਯਾਜ਼ ਕਦਰੇ ਖੁਦ ਬਿਸ਼ਨਾਸ਼ 'ਤੇ ਅਯਾਜ਼ ਤੇਰੀ ਔਕਾਤ ਕੀ ਹੈ? ਬਾਦਸ਼ਾਹ ਖੁਸ਼ ਹੋਇਆ ਤੇ ਅਯਾਜ਼ ਦਾ ਆਹੁਦਾ ਹੋਰ ਵਧ ਗਿਆ।

*ਭਾਵ* - ਵਾਹਿਗੁਰੂ ਦੀ ਨਜ਼ਰ ਸਵੱਲੀ ਹੋਵੇ ਤਾਂ ਵੈਰੀ ਦੇ ਕੀਤੇ ਵੈਰ ਵੀ ਭਲਿਆਈ ਦਾ ਕਾਰਨ ਹੋ ਜਾਂਦੇ ਹਨ :-



'ਇਕ ਤੂ ਨਾ ਰੂਠੇ ਤੋ ਸਬ ਜਗਤ ਰੂਠਾ ਚਾਹੀਏ।'

੨. ਗੁਸਾਈਂ ਜੀ ਕਾ ਵਾਕ ਹੈ : ਐਸੋ ਕੋ ਜਨਮਿਓ ਭਵ ਮਾਹੀ ਪ੍ਰਭੁਤਾ ਮਾਇ ਜਾਸ ਪਦ ਨਾਹੀ। ਜਦੋਂ ਕੋਈ ਆਦਮੀ ਐਸ੍ਰਜ ਵਿਚ ਵਧ ਜਾਂਦਾ ਹੈ ਤੇ ਅਸਲਾ ਭੁਲ ਜਾਂਦਾ ਹੈ, ਤਦੋਂ ਉਹ ਭੁਲਾਂ ਕਰਦਾ ਹੈ। ਅਯਾਜ਼ ਅਪਨੀ ਇਸ ਭੁਲ ਦਾ ਬਾਨ੍ਹਣੂ ਬੰਨ੍ਹ ਰਿਹਾ ਹੈ ਕਿ ਮੇਰੇ ਮਗਜ਼ ਵਿਚ ਨਾ ਆਵੇ ਤੇ ਮੈਨੂੰ ਖਰਾਬ ਨਾ ਕਰੇ।



ਮਹਮੂਦ ਬਾਦਸ਼ਾਹ ਪਲੰਘ ਤੇ ਸੁਤਾ ਹੋਇਆ ਸੀ ਤੇ 'ਅਯਾਜ਼' ਫਰਸ਼ ਤੇ, ਸੁਤੇ ਹੋਏ ਅਯਾਜ਼ ਦੇ ਪੈਰ ਕਿਸੇ ਤਰ੍ਹਾਂ ਉਸ ਪਾਸੇ ਹੋ ਗਏ ਜਿਸ ਪਾਸੇ ਕਿ ਬਾਦਸ਼ਾਹ ਲੇਟਿਆ ਹੋਇਆ ਸੀ।

ਅਯਾਜ਼ ਦੇ ਈਰਖੀ ਮਹਿਮੂਦ ਦੇ ਨੌਕਰਾਂ ਨੇ ਇਸ ਗਲਤੀ ਤੋਂ ਫਾਇਦਾ ਉਠਾਉਣਾ ਚਾਹਿਆ ਤੇ ਬਾਦਸ਼ਾਹ ਨੂੰ ਕਿਹਾ ਕਿ ਹਜ਼ੂਰ ਆਪਦਾ ਇਕਬਾਲ ਵਡਾ ਹੋਵੇ ਅਯਾਜ਼ ਬੜਾ ਹੀ ਬੇਅਦਬ ਤੇ ਗੁਸਤਾਖ ਹੋ ਗਿਆ ਹੈ ਤੇ ਜਾਣ ਬੁਝਕੇ ਅਜਿਹੇ ਕੰਮ ਕਰਨ ਲਗ ਪਿਆ ਹੈ ਜੋ ਹਜ਼ੂਰ ਦੀ ਹਤਕ ਦਾ ਕਾਰਨ ਹੋਣ। ਅਸੀਂ ਆਪਦਾ ਲੂਣ ਖਾਂਦੇ ਹਾਂ। ਇਹਦੀਆਂ ਇਹ ਸ਼ੇਖੀਆਂ ਅਸੀਂ ਵੇਖ ਨਹੀਂ ਸਕਦੇ। ਦੇਖੋ ਹੁਣ ਕਿਸ ਤਰਾਂ ਆਪ ਵਲ ਪੈਰ ਕਰਕੇ ਸੌਂ ਰਿਹਾ ਹੈ। ਬਾਦਸ਼ਾਹ ਨੇ ਅਯਾਜ਼ ਵਲ ਵੇਖਿਆ ਉਹ ਸੁਤਾ ਹੋਇਆ ਸੀ, ਪਰ ਵਿਚੋਂ ਜਾਗਦਾ ਸੀ, ਤੇ ਉਹਦੇ ਪੈਰ ਬਾਦਸ਼ਾਹ ਵਲ ਸਨ। ਬਾਦਸ਼ਾਹ ਨੂੰ ਇਹ ਗਲ ਬੜੀ ਦੁਖਦਾਈ ਭਾਸੀ, ਉਠਕੇ ਕਮਚੀ ਫੜ ਲਈ ਤੇ ਮਾਰ ਸ਼ੁਰੂ ਕਰ ਦਿਤੀ। ਅਯਾਜ਼ ਤਰਬਕ ਕੇ ਉਠਿਆ ਤੇ ਪੈਂਦੀਆਂ ਕਮਚੀਆਂ ਵਿਚ ਹੱਸਣ ਲਗ ਪਿਆ। ਅਯਾਜ਼ ਨੂੰ ਹਸਦਾ ਵੇਖਕੇ ਪਾਤਸ਼ਾਹ ਠਠੰਬਰਿਆ ਤੇ ਕਹਿਣ ਲੱਗਾ ਬੇਅਦਬ ਹਸਦਾ ਕਿਉਂ ਹੈ? ਅਯਾਜ਼ ਨੇ ਕਿਹਾ ਮਾਲਕ ਮਾਰੇ ਤਾਂ ਹਸਣਾ ਪਿਆਰ ਕਰੇ ਤਾਂ ਹਸਣਾ ਪਾਤਸ਼ਾਹ! ਏਹ ਆਪ ਦੇ ਨੌਕਰ ਤਾਂ ਹਨ ਪਰ ਅਜ਼ਾਦ ਹਨ, ਅਪਨੇ ਸਰੀਰ ਦੇ ਮਾਲਕ ਹਨ। ਮੈਨੂੰ ਤਾਂ ਹਜ਼ੂਰ ਨੇ ਮੁਲ ਲੀਤਾ ਸੀ, ਮੈਂ ਤਾਂ ਸਾਰਾ ਆਪ ਦਾ ਗੋਲਾ ਹਾਂ। ਮੇਰੇ ਹਥ, ਸਿਰ ਸਭ ਨੂੰ ਆਪ ਨੇ ਖਰੀਦਿਆ ਹੈ। ਸੋ ਜੋ ਅੰਗ ਆਪ ਵਲ ਹੈ ਆਪਦਾ ਹੈ। ਮੇਰਾ ਸਰੀਰ ਹੋਵੇ, ਮੇਰੇ ਅੰਗ ਮੇਰੇ ਹੋਣ ਤਾਂ ਮੇਰੇ ਪੈਰ ਆਪ ਵਲ ਹੋਣ ਤਾਂ ਗੁਸਤਾਖੀ ਹੈ ਹੁਣ ਤਾਂ ਪੈਰ ਆਪਦੇ, ਸਿਰ ਆਪਦਾ, ਮੇਰਾ ਕੀ ਹੈ?

ਭਾਵ - ਵਾਹਿਗੁਰੂ ਦੀ ਭਗਤੀ ਐਸੀ ਕਰੋ :-

*ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ।*
*ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ।*



ਇਕ ਪੰਡਤ ਸਾਹਿਬ ਰੋਜ਼ੀ ਦੀ ਤਲਾਸ਼ ਵਿਚ ਘਰੋਂ ਨਿਕਲੇ ਤੇ ਕਿਸੇ ਪਿੰਡ ਦੇ ਮੰਦਰ ਵਿਚ ਡੇਰਾ ਲਾ ਦਿਤਾ। ਮੰਦਰ ਦੀ ਪੂਜਾ ਤੋਂ ਵਖਰਾ ਲੜਕੇ ਵੀ ਪੜ੍ਹਾਇਆ ਕਰਦੇ ਸਨ। ਜਿਸ ਪਿੰਡ ਇਨ੍ਹਾਂ ਡੇਰਾ ਲਾਇਆ ਇਹ ਉਨ੍ਹਾਂ ਦੇ ਪਿੰਡ ਤੋਂ ੨੫-੩੦ ਕੋਹ ਦੀ ਵਾਟ ਤੇ ਸੀ। ਇਕ ਦਿਨ ਆਪ ਜਮਾਤ ਵਿਚ ਬੈਠੇ ਮੁੰਡੇ ਪੜ੍ਹਾ ਰਹੇ ਸੀ ਕਿ ਉਨ੍ਹਾਂ ਦੇ ਪਿੰਡ ਦਾ ਨਾਈ ਆਇਆ, ਪ੍ਰਣਾਮ ਅਸ਼ੀਰਵਾਦ ਤੋਂ ਪਿਛੋਂ ਪੰਡਤ ਸਾਹਿਬ ਨੇ ਉਸਨੂੰ ਪਾਸ ਬਿਠਾ ਲਿਆ ਤੇ ਆਉਣ ਦਾ ਕਾਰਨ ਪੁਛਿਆ। ਨਾਈ ਨੇ ਕਿਹਾ ਕਿ ਆਪ ਦੀ ਪੰਡਤਾਣੀ ਸਾਹਿਬਾ ਅਜ ਰਾਤ ਵਿਧਵਾ ਹੋ ਗਏ ਹਨ। ਪੰਡਤਾਣੀ ਸਾਹਿਬ ਦੇ ਵਿਧਵਾ ਹੋਣ ਦੀ ਖਬਰ ਸੁਣਕੇ ਪੰਡਤ ਜੀ ਦੀਆਂ ਅੱਖਾਂ ਪਾਣੀ ਦੇ ਸੋਮੇਂ ਬਣ ਗਈਆਂ, ਅੱਥਰੂ ਸਨ ਕਿ ਬੇ ਅੱਖਤਿਆਰ ਵਗਦੇ ਆ ਰਹੇ ਸਨ, ਆਪਨੇ ਉਚੀ ਉਚੀ ਰੋਣਾ ਸ਼ੁਰੂ ਕਰ ਦਿਤਾ। ਸਾਰੇ ਪਾਠਸ਼ਾਲਾ ਦੇ ਵਿਦਿਆਰਥੀ ਪ੍ਰਚਾਉਣ ਲਈ ਆ ਗਏ ਤੇ ਉਨਾਂ ਨੇ ਪੰਡਤ ਸਾਹਿਬ ਤੋਂ ਰੋਣ ਦਾ ਕਾਰਨ ਪੁਛਿਆ। ਪੰਡਤ ਸਾਹਿਬ ਨੇ ਕਿਹਾ ਕਿ ਸਾਡੀ ਘਰ ਵਾਲੀ ਵਿਧਵਾ ਹੋ ਗਈ ਹੈ। ਲੜਕਿਆਂ ਨੂੰ ਇਹ ਗਲ ਸੁਣਕੇ ਪੰਡਤ ਸਾਹਿਬ ਦੀ ਸਾਦਗੀ ਤੇ ਬੜਾ ਹਾਸਾ ਆਇਆ, ਪਰ ਦੰਦਾਂ ਹੇਠ ਜੀਭ ਲੈ ਲਈ ਤੇ ਮੂੰਹ ਪੀਡਾ ਕਰਕੇ ਪੁਛਣ ਲਗੇ ਕਿ :- ਪੰਡਤ ਜੀ ਈਸ਼੍ਵਰ ਦੀ ਕਿਰਪਾ ਨਾਲ ਆਪ ਤਾਂ ਜੀਉਂਦੇ ਜਾਗਦੇ ਚੰਗੇ ਭਲੇ ਹੋ, ਤੁਹਾਡੀ ਘਰ ਵਾਲੀ ਰੰਡੀ ਕਿਵੇਂ ਹੋ ਗਈ?

ਪੰਡਤ ਸਾਹਿਬ ਨੇ ਕਿਹਾ ਕਿ ਇਸ ਗਲ ਦਾ ਤਾਂ ਮੈਨੂੰ ਵੀ ਪਤਾ ਹੈ ਕਿ ਮੈਂ ਜੀਉਂਦਾ ਜਾਗਦਾ ਹਾਂ ਤੇ ਮੇਰੀ ਵਹੁਟੀ ਮੇਰੇ ਜੀਉਂਦੇ ਵਿਧਵਾ ਨਹੀਂ ਹੋ ਸਕਦੀ, ਪਰ ਮੁਸ਼ਕਲ ਤਾਂ ਇਹ ਬਣ ਗਈ ਹੈ ਕਿ

ਨਾਈ ਵੀ ਘਰ ਦਾ ਹੈ ਤੇ ਮੁਅਤਬਿਰ, ਉਸ ਨੂੰ ਝੂਠਾ ਕਹਿਣਾ ਵੀ ਔਖਾ ਹੈ।

ਭਾਵ - ਕੰਨ ਵਿਚ ਪੈਣ ਵਾਲੀ ਹਰ ਇਕ ਆਵਾਜ਼ ਹਮੇਸ਼ਾਂ ਠੀਕ ਨਹੀਂ ਹੁੰਦੀ, ਕੰਨ ਨਾਲ ਸੁਣਕੇ ਅਕਲ ਨਾਲ ਵਿਚਾਰਕੇ ਕਿਸੇ ਗੱਲ੍ਹ ਤੇ ਭਰੋਸਾ ਕਰਨਾ ਚਾਹੀਦਾ ਹੈ। ਅਜ ਕਲ ਬਹੁਤੇ ਦੁਖ ਸੁਣੀ ਸੁਣਾਈ ਮੰਨਾ ਕਰ ਲੈਣ ਤੋਂ ਵਾਪਰ ਰਹੇ ਹਨ ਤੇ ਇਨਸਾਨ ਦੀ ਇਸ ਕਮਜ਼ੋਰੀ ਤੋਂ ਚਾਲਾਕ ਲੋਕ ਲਾਭ ਉਠਾਉਂਦੇ ਹਨ ਤੇ ਆਪਣੇ ਮਤਲਬ ਸਾਧਣ ਲਈ ਐਸੀਆਂ ਗੱਲ੍ਹਾਂ ਫੈਲਾਉਂਦੇ ਹਨ ਕਿ ਜਿਨਾਂ ਨੂੰ ਸੁਣਕੇ ਹੀ ਮੰਨ ਲੈਣ ਨਾਲ ਲੋਕੀ ਉਠ ਟੁਰਦੇ ਹਨ ਤੇ ਮੁਸ਼ਕਲਾਂ ਵਿਚ ਫਸਦੇ ਹਨ ਤੇ ਕਹਿਣ ਵਾਲੇ ਮਤਲਬ ਸਾਧ ਲੈਂਦੇ ਹਨ।



ਇਕ ਛੰਭ ਵਿਚ ਦੋ ਡਡੂ ਮੁਦਤਾਂ ਦੇ ਇਕੱਠੇ ਰਹਿੰਦੇ ਸਨ। ਇਕ ਵੇਰ ਔੜ ਲਗੀ, ਛੰਭ ਸੁੱਕ ਗਿਆ, ਪਾਣੀ ਦੀ ਅਣਹੋਂਦ ਹੋ ਜਾਣ ਤੇ ਇਹ ਦੋਨੋਂ ਸੋਚੀਂ ਪੈ ਗਏ, ਦੋਵੇਂ ਜਣੇ ਕਿਸੇ ਹੋਰ ਛੰਭ ਦੀ ਭਾਲ ਵਿਚ ਤੁਰ ਪਏ। ਰਸਤੇ ਵਿਚ ਇਕ ਖੂਹ ਆ ਗਿਆ, ਇਹ ਖੂਹ ਬੜਾ ਡੂੰਘਾ ਸੀ, ਇਕ ਡਡੂ ਸਾਥੀ ਨੂੰ ਕਹਿਣ ਲਗਾ ਜੇ ਤੂੰ ਮੰਨ ਜਾਏਂ ਤਾਂ ਇਸ ਖੂਹ ਵਿਚ ਨਿਵਾਸ ਕਰ ਲਈਏ। ਦੂਜੇ ਡਡੂ ਨੇ ਕਿਹਾ ਕਿ ਜੋ ਕੁਛ ਤੂੰ ਕਿਹਾ ਹੈ ਇਹ ਗਲ ਹੈ ਤਾਂ ਠੀਕ ਪਰ ਜੇ ਇਸ ਖੂਹ ਦਾ ਪਾਣੀ ਸੁਕ ਗਿਆ, ਤਦ ਇਸ ਵਿਚੋਂ ਨਿਕਲਣਾ ਅਸੰਭਵ ਹੋਵੇਗਾ।

ਭਾਵ – ਮੁਸ਼ਕਲ ਵਿਚ ਫਾਥਾ ਆਦਮੀ ਹਰ ਇਕ ਸਾਹਮਣੇ ਆਉਣ ਵਾਲੀ ਚੀਜ਼ ਤੋਂ ਸਹਾਰੇ ਦੀ ਆਸ ਰਖਕੇ ਹਥ ਪਾ ਲੈਂਦਾ ਹੈ, ਪਰ ਇਹ ਸਹਾਰੇ ਕਈ ਵੇਰ ਹੋਰ ਮੁਸੀਬਤ ਵਿਚ ਫਸਾ ਦਿੰਦੇ ਹਨ। ਦੂਰ ਦਰਸ਼ਤਾ, ਧੀਰਜ ਤੇ ਅਣਥਕ ਯਤਨ ਹੀ ਛੁਟਕਾਰੇ ਦਾ ਕਾਰਨ ਬਣਦੇ ਹਨ।



ਦਾਰਾ ਤੇ ਸਿਕੰਦਰ ਦੋ ਮਸ਼ਹੂਰ ਬਾਦਸ਼ਾਹ ਹੋਏ ਹਨ, ਪਹਿਲਾ ਫਾਰਸ ਦਾ ਬਾਦਸ਼ਾਹ ਸੀ ਤੇ ਦੂਜਾ ਯੂਨਾਨ ਦਾ। ਸਿਕੰਦਰ ਨੂੰ ਮੁਲਕ ਫਤਹ ਕਰਨ ਦੀ ਬੜੀ ਲਗਨ ਸੀ, ਚੀਨ ਤੇ ਹਿੰਦੁਸਤਾਨ ਤਕ ਉਹ ਲੜਾਈਆਂ ਲੜਿਆ। ਫਾਰਸ ਦੇ ਬਾਦਸ਼ਾਹ ਦਾਰਾ ਨਾਲ ਵੀ ਉਹਦਾ ਟਾਕਰਾ ਹੋਇਆ, ਦਾਰਾ ਵੀ ਆਪਣੇ ਸਮੇਂ ਦੇ ਪ੍ਰਸਿਧ ਬਾਦਸ਼ਾਹਾਂ ਵਿਚੋਂ ਸੀ, ਇਹਦੀ ਫੌਜੀ ਤਾਕਤ ਵੀ ਕਿਸੇ ਤਰ੍ਹਾਂ ਘਟ ਨਹੀਂ ਸੀ। ਥੋੜੇ ਹੀ ਚਿਰ ਦੇ ਜੰਗ ਨੇ ਸਿਕੰਦਰ ਨੂੰ ਦਸ ਦਿਤਾ ਕਿ ਇਸ ਵੇਰ ਉਹਦੀ ਟੱਕਰ ਪਹਾੜ ਨਾਲ ਹੈ, ਜਿਤ ਦੀ ਕੋਈ ਰਾਹ ਨਾ ਵੇਖ ਦਾਰਾ ਦੇ ਵਜ਼ੀਰ ਨੂੰ ਕੁਛ ਰੁਪਇਆਂ ਦੇ ਬਦਲੇ ਖਰੀਦਿਆ ਗਿਆ। ਵਜ਼ੀਰ ਨੇ ਇਕਰਾਰ ਕੀਤਾ ਕਿ ਉਹ ਦਾਰਾ ਦਾ ਸਿਰ ਕਟਕੇ ਲਿਆ ਦੇਵੇਗਾ। ਅਜਿਹਾ ਹੀ ਹੋਇਆ। ਵਜ਼ੀਰ ਨੇ ਜੇਹੜਾ ਕਿ ਦਾਰਾ ਦਾ ਇਤਬਾਰੀ ਸੀ, ਵਿਸ਼ਵਾਸ਼ਘਾਤ ਕਰਕੇ ਦਾਰਾ ਦਾ ਸਿਰ ਕਟਕੇ ਸਿਕੰਦਰ ਅਗੇ ਲਿਆ ਰਖਿਆ। ਦਾਰਾ ਦੀ ਮੌਤ ਤੋਂ ਸਿਕੰਦਰ ਨੇ ਇਨਾਮ ਦੀ ਨੀਯਤ ਰਕਮ ਮੰਗਵਾ ਕੇ ਵਜ਼ੀਰ ਦੇ ਅਗੇ ਰਖ ਦਿਤੀ। ਵਜ਼ੀਰ ਨੇ ਕਿਹਾ, ਹਜ਼ੂਰ ਮੇਰਾ ਇਕਰਾਰ ਪੂਰਾ ਹੋ ਗਿਆ ਮੇਰੀ ਨਿਸ਼ਚਤ ਰਕਮ ਮੈਨੂੰ ਮਿਲ ਗਈ ਹੈ, ਪਰ ਮੈਂ ਪ੍ਰਵਰਸ਼

ਚਾਹੁੰਦਾ ਹਾਂ। ਸਿਕੰਦਰ ਨੇ ਵਜ਼ੀਰ ਦੇ ਚੇਹਰੇ ਵਲ ਇਕ ਖਾਸ ਤਰ੍ਹਾਂ ਨਾਲ ਵੇਖਿਆ ਤੇ ਕਿਹਾ, ਜਿੰਨੀ ਰਕਮ ਤੇਰੇ ਨਾਲ ਨੀਯਤ ਸੀ ਦੇ ਦਿਤੀ ਹੈ, ਇੰਨੀ ਹੋਰ ਦਿਤੀ ਜਾ ਸਕਦੀ ਹੈ, ਪਰ ਤੇਰੇ ਜਿਹੇ ਆਦਮੀ ਨੂੰ ਵਿਸ਼ਵਾਸ਼ ਦਾ ਪਾਤਰ ਬਣਾਇਆ ਨਹੀਂ ਜਾ ਸਕਦਾ।

*ਭਾਵ* - ਜੇਹੜਾ ਆਦਮੀ ਆਪਣੇ ਮਾਲਕ ਤੇ ਸਜਣਾਂ ਮਿੱਤਰਾਂ ਨਾਲ ਕਿਸੇ ਲਾਲਚ ਪਿਛੇ ਵਿਸ਼ਵਾਸ਼ਘਾਤ ਕਰਦਾ ਹੈ, ਉਹ ਹੋਰ ਕਿਸੇ ਦਾ ਕਦ ਵਫਾਦਾਰ ਹੋ ਸਕਦਾ ਹੈ।



ਵਾਸ਼ਿੰਗਟਨ ਦੇ ਪਿਤਾ ਨੇ ਬੜੇ ਪ੍ਰੇਮ ਨਾਲ ਇਕ ਛੋਟਾ ਜਿਹਾ ਬਾਗ਼ ਲਗਾਇਆ ਹੋਇਆ ਸੀ। ਉਹ ਉਸ ਵਿਚ ਲਾਏ ਬੂਟਿਆਂ ਦੀ ਆਪਣੀ ਹਥੀਂ ਗੋਡੀ ਕਰਦਾ, ਖਾਦਾਂ ਪਾਂਦਾ, ਪਾਣੀ ਦਿੰਦਾ, ਛਾਂਗਦਾ ਤੇ ਰਖਵਾਲੀ ਕਰਦਾ ਸੀ। ਬਾਲ ਵਸ਼ਿੰਗਟਨ ਪਿਤਾ ਨਾਲ ਬਾਗ਼ ਵਿਚ ਜਾਕੇ ਇਹ ਕੁਛ ਰੋਜ਼ ਆਪਣੀਆਂ ਅਖਾਂ ਨਾਲ ਵੇਖਦਾ ਸੀ। ਇਕ ਦਿਨ ਪਿਤਾ ਘਰ ਨਹੀਂ ਸੀ, ਵਾਸ਼ਿੰਗਟਨ ਨੇ ਹਥ ਵਿਚ ਆਰੀ ਲੈ ਲਈ ਤੇ ਆਪਣੀ ਨਿੱਕੀ ਜਿਹੀ ਭੈਣ ਨੂੰ ਨਾਲ ਲੈਕੇ ਬਗ਼ੀਚੇ ਵਿਚ ਜਾ ਵੜਿਆ, ਸਾਹਮਣੇ ਇਕ ਗੁਲਾਬ ਦੇ ਫੁੱਲਾਂ ਦਾ ਬੂਟਾ ਸੀ, ਇਹਦੇ ਨਾਲ ਉਸਦੇ ਪਿਤਾ ਨੂੰ ਬੜਾ ਪਿਆਰ ਸੀ, ਵਾਸ਼ਿੰਗਟਨ ਨੇ ਉਸਦੇ ਮੁੱਢ ਤੇ ਆਰੀ ਰਖਕੇ ਚਲਾਉਣੀ ਸ਼ੁਰੂ ਕਰ ਦਿਤੀ, ਬੂਟਾ ਧਰਤੀ ਤੇ ਡਿੱਗ ਪਿਆ। ਵਾਸ਼ਿੰਗਟਨ ਦਾ ਨਿੱਕਾ ਜਿਹਾ ਦਿਲ ਬੂਟੇ ਦੇ ਕੱਟ ਜਾਣ ਤੋਂ ਡਰ ਗਿਆ ਤੇ ਉਹਦੀ ਪਾਸ ਖੜੋਤੀ ਛੋਟੀ ਜਿਹੀ ਭੈਣ ਸਹਿਮ ਗਈ। ਇੰਨੇ ਨੂੰ ਸਾਹਮਣਿਓਂ ਪਿਤਾ ਆਉਂਦਾ ਨਜ਼ਰੀਂ ਪਿਆ। ਵਾਸ਼ਿੰਗਟਨ ਉਸ ਬੂਟੇ ਦੇ

ਲਾਗੇ ਦੇ ਬੂਟੇ ਪਿਛੇ ਛਪ ਗਿਆ। ਉਹਦੇ ਪਿਤਾ ਨੇ ਬੂਟੇ ਪਾਸ ਅਪੜਕੇ ਬੂਟਾ ਕਟਿਆ ਹੋਇਆ ਵੇਖਿਆ, ਬੜਾ ਦੁਖੀ ਹੋਇਆ। ਉਹਨੂੰ ਲੜਕੀ ਤੋਂ ਬਿਨਾ ਉਥੇ ਕੋਈ ਦਿੱਸਦਾ ਨਹੀਂ ਸੀ, ਇਸ ਕਰਕੇ ਇਹ ਸਮਝਕੇ ਕਿ ਇਸ ਲੜਕੀ ਨੇ ਬੂਟਾ ਕਟਿਆ ਹੈ ਉਹਨੂੰ ਗੁਸੇ ਹੋਣ ਲਗਾ। ਲੜਕੀ ਦੀਆਂ ਅੱਖਾਂ ਵਿਚੋਂ ਫਰਨ ਫਰਨ ਅੱਥਰੂ ਵਗ ਰਹੇ ਸਨ, ਪਰ ਇਸ ਡਰ ਤੋਂ ਕਿ ਜੇ ਪਿਤਾ ਨੂੰ ਇਹ ਪਤਾ ਲਗਾ ਕਿ ਵਾਸ਼ਿੰਗਟਨ ਨੇ ਬੂਟੇ ਨੂੰ ਕਪਿਆ ਹੈ, ਉਹਨੂੰ ਮਾਰ ਪਏਗੀ, ਭਰਾ ਦੇ ਪਿਆਰ ਵਿਚ ਪਿਤਾ ਦੇ ਗੁਸੇ ਦੀ ਢਾਲ ਬਣਕੇ ਚੁਪ ਚਾਪ ਖੜੋਤੀ ਗੁਸਾ ਸਹਿੰਦੀ ਰਹੀ।

ਬ੍ਰਿਛ ਹੇਠ ਛੁਪੇ ਹੋਏ ਵਾਸ਼ਿੰਗਟਨ ਨੇ ਵੇਖਿਆ ਕਿ ਉਹਦੇ ਕਸੂਰ ਬਦਲੇ ਉਹਦੀ ਛੋਟੀ ਮਅਸੂਮ ਭੈਣ ਨੂੰ ਮਾਰ ਪੈਣ ਲਗੀ ਹੈ, ਸਾਹਮਣੇ ਆ ਗਿਆ ਤੇ ਪਿਤਾ ਨੂੰ ਕਹਿਣ ਲਗਾ ਕਿ ਇਹ ਬੂਟਾ ਮੈਂ ਕਟਿਆ ਹੈ ਭੈਣ ਦਾ ਇਹਦੇ ਵਿਚ ਕੋਈ ਕਸੂਰ ਨਹੀਂ, ਕਸੂਰਵਾਰ ਮੈਂ ਹਾਂ। ਪਿਤਾ ਪੁਤਰ ਦੇ ਸਚ ਕਹਿਣ ਤੋਂ ਖੁਸ਼ ਹੋ ਗਿਆ ਤੇ ਉਹਨੇ ਉਹਦੇ ਕਸੂਰ ਨੂੰ ਮਾਫ ਕਰਕੇ ਆਖਿਆ-ਬੇਟਾ ਤੇਰਾ ਸਤਵਾਦੀ ਹੋਣਾ ਬੂਟੇ ਦੀ ਕੀਮਤ ਤੋਂ ਬਹੁਤ ਵਡਮੁੱਲਾ ਹੈ।

ਭਾਵ - ਇਨਸਾਨੀ ਬਜ਼ੁਰਗੀ ਤੇ ਸੁਖਾਂ ਦੀ ਟੇਕ ਸੱਚ ਹੈ।



ਇਕ ਕ੍ਰਿਸਾਨ ਖੇਤ ਵਿਚ ਖੜੋਤਾ ਆਪਣੀ ਫਸਲ ਨੂੰ ਕੱਟਣ ਦੇ ਆਹਰ ਵਿਚ ਲਗਾ ਹੋਇਆ ਸੀ। ਦੂਰੋਂ ਕੁਝ ਧੂੜ ਜਿਹੀ ਉਡਦੀ ਵੇਖੀ। ਧੂੜ ਵਿਚੋਂ ਚਾਰ ਪੰਜ ਸਵਾਰ ਨਿਕਲੇ ਜੋ ਆਪਣਿਆਂ ਘੋੜਿਆਂ ਨੂੰ ਸਰਪਟ ਦੁੜਾਂਦੇ ਆ ਰਹੇ ਸਨ, ਕ੍ਰਿਸਾਨ ਨੇ ਸੋਚਿਆ ਕਿ ਜੇ ਇਹ ਕਦੀ ਖੇਤ

ਵਿਚ ਆ ਵੜੇ ਤਦ ਫਸਲ ਦਾ ਨੁਕਸਾਨ ਹੋਵੇਗਾ ਉਸਨੇ ਆਪਣੇ ਇਕ ਮਜ਼ਦੂਰ ਨੂੰ ਜੋ ਛੋਟੀ ਜਿਹੀ ਉਮਰ ਦਾ ਸੀ ਕਿਹਾ ਕਿ ਫਾਟਕ ਬੰਦ ਕਰੇ ਤੇ ਕਿਸੇ ਨੂੰ ਖੇਤ ਵਿਚ ਨਾ ਆਉਣ ਦੇਵੇ। ਲੜਕੇ ਨੇ ਉਠਕੇ ਦਰਵਾਜ਼ਾ ਬੰਦ ਕਰ ਲਿਆ ਤੇ ਆਪ ਉਹਦੇ ਪਾਸ ਖੜੋ ਗਿਆ, ਇੰਨੇ ਨੂੰ ਘੋੜ ਸਵਾਰ ਫਾਟਕ ਤਕ ਆ ਪੁੱਜੇ। ਉਨ੍ਹਾਂ ਨੇ ਦਰਵਾਜ਼ਾ ਖੋਹਲਣ ਲਈ ਕਿਹਾ ਪਰ ਲੜਕੇ ਨੇ ਦਰਵਾਜ਼ਾ ਖੋਹਲਣੋਂ ਨਾਂਹ ਕਰ ਦਿੱਤੀ। ਇਨ੍ਹਾਂ ਸਵਾਰਾਂ ਵਿਚੋਂ ਇਕ ਅਗੇ ਵਧਿਆ ਤੇ ਉਹਨੇ ਕਿਹਾ ਕਿ ਤੂੰ ਜਾਣਦਾ ਹੈ ਕਿ ਮੈਂ ਕੌਣ ਹਾਂ?

ਮੈਂ ਡੀਊਕਆਫ਼ ਵੇਲਿੰਗਟਨ ਹਾਂ?

ਲੜਕੇ ਨੇ ਆਪਣੇ ਸਿਰ ਤੋਂ ਟੋਪੀ ਲਾਹਕੇ ਸਲਾਮ ਕੀਤਾ ਤੇ ਕਿਹਾ ਕਿ ਹਜ਼ੂਰ ਮੈਂ ਬਰਤਾਨੀਆਂ ਦੇ ਮਹਾਨ ਫੌਜੀ ਅਫਸਰ ਤੋਂ ਆਸ ਰਖਦਾ ਹਾਂ ਕਿ ਉਹ ਮੈਨੂੰ ਆਪਣੀ ਡੀਊਟੀ ਪੂਰੀ ਕਰਨ ਦੀ ਆਗਿਆ ਦੇਵੇਗਾ।

ਡੀਊਕਆਫ਼ ਵੇਲਿੰਗਟਨ ਨੂੰ ਲੜਕੇ ਦੀ ਇਹ ਗਲ ਪਸੰਦ ਆਈ ਤੇ ਕਿਹਾ ਕਿ "ਜੇ ਕਦੀ ਤੇਰੇ ਜਿਹੇ ਪੰਜ ਦਸ ਆਪਣੀ ਡੀਊਟੀ ਪੂਰੀ ਕਰਨ ਵਾਲੇ ਸਾਥੀ ਮੈਨੂੰ ਮਿਲ ਜਾਣ ਤਾਂ ਮੈਂ ਸਾਰੀ ਦੁਨੀਆਂ ਤੇ ਬਰਤਾਨੀਆਂ ਦਾ ਝੰਡਾ ਝੁਲਾ ਦੇਵਾਂ।" ਲੜਕੇ ਨੂੰ ਇਨਾਮ ਦੇਕੇ ਚਲਾ ਗਿਆ।

ਭਾਵ - ਫਰਜ਼ (ਡੀਊਟੀ) ਇਕ ਕਰਜ਼ ਹੈ ਜੋ ਪੂਰਾ ਕਰਨਾ ਚਾਹੀਦਾ ਹੈ ਤੇ ਜੇਹੜੇ ਡੀਊਟੀ ਨੂੰ ਪਛਾਣ ਦੇ ਹਨ ਉਹ ਹਰ ਥਾਂ ਸਤਿਕਾਰ ਪਾਉਂਦੇ ਹਨ। ਪਛਮ ਦੀ ਸਾਰੀ ਕਾਮਯਾਬੀ ਦਾ ਭੇਤ ਉਨ੍ਹਾਂ ਦੀ ਡਿਊਟੀ ਦੀ ਪਛਾਣ ਤੇ ਇਸ ਆਦਰਸ਼ ਦੇ ਸਦਕੇ ਹੋਣਾ ਹੈ।



ਮੋਹਲੇਧਾਰ ਮੀਂਹ ਵਰ੍ਹ ਰਿਹਾ ਸੀ, ਗਲੀਆਂ ਤੇ ਬਾਜ਼ਾਰ ਚਿਕੜ ਹੀ ਚਿਕੜ ਸਨ, ਗੁਲਾਬ ਸਿੰਘ ਬਗਲ ਵਿਚ ਕਿਤਾਬਾਂ ਦਬਾਈ ਟਾਟ ਦੀ ਝੁੰਬ ਮਾਰੀ ਮੀਂਹ ਨਾਲ ਭਿਜਾ ਹੋਇਆ ਛੇਤੀ ਛੇਤੀ ਸਕੂਲ ਦੀਆਂ ਪਉੜੀਆਂ ਚੜ੍ਹਨ ਲਗਾ, ਹੋਰ ਲੜਕੇ ਵੀ ਇਸੇ ਤਰ੍ਹਾਂ ਕਾਹਲੀ ਕਾਹਲੀ ਜਾ ਰਹੇ ਸਨ। ਜੁਗਲ ਕਸ਼ੋਰ ਜੋ ਗੱਡੀ ਵਿਚ ਬੈਠ ਕੇ ਆਇਆ ਸੀ, ਉਹਦੀ ਬਾਂਹ ਨਾਲ ਗੁਲਾਬ ਸਿੰਘ ਦੀ ਬਾਂਹ ਲਗ ਗਈ, ਜਿਸ ਤੋਂ ਉਹਦੇ ਕੋਟ ਨੂੰ ਥੋੜਾ ਜਿਹਾ ਪਾਣੀ ਲਗ ਗਿਆ। ਗੁਲਾਬ ਸਿੰਘ ਨੇ ਇਸ ਗਲ ਦੀ ਮਾਫ਼ੀ ਮੰਗੀ ਕਿ ਭੀੜ ਦੇ ਕਾਰਨ ਉਹਦੀ ਬਾਂਹ ਨਾਲ ਬਾਂਹ ਲਗ ਜਾਣ ਤੋਂ ਕੋਟ ਭਿਜ ਗਿਆ ਹੈ। ਜੁਗਲ ਕਸ਼ੋਰ ਗੁਸੇ ਨਾਲ ਮੂੰਹ ਵਿਚੋਂ ਵਾਹੀ ਤਬਾਹੀ ਕਹਿਣ ਲਗਾ, ਗੁਲਾਬ ਸਿੰਘ ਦੇ ਗ਼ਰੀਬ ਹੋਣ ਦੇ ਕਾਰਨ ਇਹਦੇ ਮਿਠੇ ਤੇ ਨਿਮ੍ਰਤਾ ਦੇ ਵਾਕ ਜੁਗਲ ਕਸ਼ੋਰ ਦੇ ਇਕ ਧਨੀ ਵਕੀਲ ਦਾ ਲੜਕਾ ਹੋਣ ਦੇ ਸਬਬ ਉਹਦੇ ਹੰਕਾਰ ਨੂੰ ਉਵੇਂ ਹੀ ਭੜਕਾਣ ਵਾਲੇ ਹੋਏ ਜਿਵੇਂ ਅੱਗ ਦੇ ਭਾਂਬੜਾਂ ਪੁਰ ਪਾਣੀ ਪਾਣ ਤੋਂ ਉਹ ਕਈ ਵੇਰ ਹੋਰ ਤੇਜ਼ ਹੁੰਦੇ ਵੇਖੇ ਜਾਂਦੇ ਹਨ।

ਗੁਲਾਬ ਸਿੰਘ ਗ਼ਰੀਬ ਸੀ, ਸ਼ਰੀਫ਼ ਸੀ ਤੇ ਹੁਸ਼ਿਆਰ ਸੀ, ਉਹ ਹਰ ਸਾਲ ਪਾਸ ਹੁੰਦਾ ਬੀ.ਏ. ਪਾਸ ਕਰਕੇ ਡਿਪਟੀ ਕਲਕਟਰ ਹੋ ਗਿਆ। ਜੁਗਲ ਕਸ਼ੋਰ ਆਪਣਾ ਕੋਟ ਸਿਜਣ ਦੇ ਦਿਨ ਤੋਂ ਹੀ ਗੁਲਾਬ ਸਿੰਘ ਦਾ ਵਿਰੋਧੀ ਬਣਕੇ ਇਹਨੂੰ ਨੀਵਾਂ ਦਿਖਾਣ ਦੇ ਆਹਰ ਵਿਚ ਲਗਾ, ਪੜ੍ਹਨ ਵਲੋਂ ਰਹਿ ਗਿਆ। ਕਈ ਵੇਰ ਫੇਅਲ ਹੋਕੇ ਮੁਸ਼ਕਲ ਨਾਲ ਐਂਟ੍ਰੈਨਸ ਪਾਸ ਹੋਇਆ। ਪਿਤਾ ਚਲਾਣਾ ਕਰ ਚੁਕਾ ਸੀ, ਜੋ ਕੁਛ ਪਿਤਾ ਦਾ ਕਮਾਇਆ ਹੋਇਆ ਸੀ ਉਹਨੂੰ ਖਾ ਪੀਕੇ ਵੇਹਲਾ ਹੋ ਬੈਠਾ। ਨੌਕਰੀ ਦੀ ਤਲਾਸ਼ ਵਿਚ ਹਥ ਪੈਰ ਮਾਰੇ ਪਰ ਨੌਕਰੀ ਕਿਥੇ? ਬੜੀ ਮਾਯੂਸੀ

ਵਿਚ ਬੈਠੇ ਨੂੰ ਕਿਸੇ ਦਸਿਆ ਕਿ ਡਿਪਟੀ ਕਲਕਟਰ ਦੇ ਦਫਤਰ ਵਿਚ ਇਕ ਅਸਾਮੀ ਖਾਲੀ ਹੈ। ਜੁਗਲ ਕਸ਼ੋਰ ਸਮਝਦਾ ਸੀ ਕਿ ਮੇਰੇ ਭਾਗਾਂ ਵਿਚ ਨੌਕਰੀ ਕਿਥੇ? ਪਰ ਫਿਰ ਵੀ ਢਠੇ ਦਿਲ ਉਠਕੇ ਤੁਰ ਪਿਆ, ਡਿਪਟੀ ਕਲਕਟਰ ਦੇ ਸਾਹਮਣੇ ਜਾ ਖੜੋਤਾ। ਸਰਦਾਰ ਗੁਲਾਬ ਸਿੰਘ ਨੇ ਜੁਗਲ ਕਸ਼ੋਰ ਨੂੰ ਪਾਟੇ ਕਪੜੇ ਤੇ ਮੰਦੇ ਹਾਲ ਵਿਚ ਵੀ ਵੇਖਕੇ ਪਛਾਣ ਲਿਆ ਤੇ ਬੈਠ ਜਾਣ ਲਈ ਕਿਹਾ, ਜੁਗਲ ਕਸ਼ੋਰ ਨੇ ਅਰਜ਼ੀ ਸਰਦਾਰ ਜੀ ਦੇ ਅਗੇ ਰਖੀ, ਆਪ ਨੇ ਪੜ੍ਹਕੇ ਨੌਕਰੀ ਦੇ ਦਿਤੀ। ਨੌਕਰੀ ਦੀ ਪ੍ਰਵਾਨਗੀ ਮਿਲਣ ਤੇ ਜੁਗਲ ਕਸ਼ੋਰ ਦੀਆਂ ਅੱਖਾਂ ਵਿਚ ਅਥਰੂ ਭਰ ਗਏ ਤੇ ਕਹਿਣ ਲਗਾ ਕਿ ਮੈਂ ਤੁਹਾਨੂੰ ਨੀਵਾਂ ਵਿਖਾਣ ਲਈ ਨਸ਼ਟ ਹੋ ਗਿਆ ਤੇ ਤੁਸਾਂ ਮੈਨੂੰ ਨੀਵਾਂ ਵਿਖਾ ਦਿਤਾ।

ਭਾਵ – ਕਿਸੇ ਦਾ ਬੁਰਾ ਚਿਤਵਨਾ ਆਪਣੇ ਆਪ ਨੂੰ ਰੋਗ ਲਗਾ ਲੈਣਾ ਹੈ। ਦ੍ਵੈਸ਼ ਤੇ ਦ੍ਵੈਖ ਤੋਂ ਸਵਾਏ ਆਪਣਾ ਆਪ ਜਲਾਣ ਦੇ ਕੋਈ ਫਾਇਦਾ ਨਹੀਂ ਹੁੰਦਾ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਲਿਖਿਆ ਹੈ :-

*ਜਿਸੁ ਅੰਦਰਿ ਤਾਤਿ ਪਰਾਈ ਹੋਵੈ*
*ਤਿਸ ਦਾ ਕਦੇ ਨ ਹੋਵੀ ਭਲਾ॥*



ਇਕ ਪੰਡਤ ਜੀ ਕਿਸੇ ਦਾ ਵਿਆਹ ਪੜ੍ਹਾਕੇ ਘਰ ਨੂੰ ਵਾਪਸ ਮੁੜੇ, ਵਿਆਹ ਵਾਲਿਆਂ ਨੇ ਇਕ ਕੁੰਨੀ ਵਿਚ ਖੀਰ ਤੇ ਇਕ ਵਿਚ ਮਠਿਆਈ ਪਾ ਦਿਤੀ। ਰਾਤ ਦਾ ਵੇਲਾ ਸੀ, ਵਿਆਹ ਵਾਲੇ ਘਰੋਂ ਨਿਕਲਦਿਆਂ ਨੂੰ ਇਕ ਨਾਈ ਨੇ ਵੇਖ ਲਿਆ। ਨਾਈ ਚਤੁਰ ਸੀ, ਸਾਹਮਣੇ ਆਕੇ ਪੰਡਤ ਜੀ ਨੂੰ ਪ੍ਰਣਾਮ ਕੀਤਾ ਤੇ ਕਿਹਾ ਕਿ ਐਸ ਵੇਲੇ ਕਿਥੇ ਚਲੇ ਹੋ?

ਪੰਡਤ ਜੀ ਨੇ ਕਿਹਾ ਕਿ ਆਪਣੇ ਪਿੰਡ। ਨਾਈ ਕਹਿਣ ਲਗਾ ਮੈਂ ਵੀ ਉਥੇ ਹੀ ਜਾਣਾ ਹੈ। ਦੋਨੋਂ ਤੁਰ ਪਏ, ਕੁਛ ਕਦਮ ਹੀ ਤੁਰੇ ਸਨ ਕਿ ਨਾਈ ਨੇ ਪੰਡਤ ਜੀ ਨੂੰ ਕਿਹਾ ਕਿ ਭਾਰ ਮੈਂ ਚੁਕ ਲੈਂਦਾ ਹਾਂ। ਪੰਡਤ ਜੀ ਨਾਈ ਦੀ ਚਾਤੁਰੀ ਦੇ ਜਾਣੂ ਸਨ, ਕਹਿਣ ਲਗੇ ਇਹ ਬਰਤਨ ਤੇਰੇ ਚੁਕਣ ਵਾਲੇ ਨਹੀਂ। ਨਾਈ ਕਹਿਣ ਲਗਾ ਕਿ ਜੇ ਕਿਸੇ ਨੇ ਰਾਹ ਵਿਚ ਜਾਂਦਿਆਂ ਆਪ ਨੂੰ ਬਰਤਨ ਉਠਾਈ ਤੇ ਮੈਨੂੰ ਨਾਲ ਖਾਲੀ ਹਥ ਵੇਖਿਆ ਤਾਂ ਉਹ ਕੀ ਕਹੇਗਾ, ਇਹਦੇ ਵਿਚ ਮੇਰੀ ਵੀ ਹਾਨੀ ਹੈ ਤੇ ਆਪ ਦੀ ਵੀ। ਪੰਡਤ ਜੀ ਨੇ ਕਿਹਾ ਕਿ ਜੋ ਕੁਛ ਤੂੰ ਕਿਹਾ ਹੈ ਇਹ ਗਲ ਹੈ ਤਾਂ ਠੀਕ ਪਰ ਇਕ ਬਰਤਨ ਵਿਚ ਕਰੂੰਡੀਆ ਸੱਪ ਹੈ ਤੇ ਦੂਜੀ ਵਿਚ ਹਲਾਹਲ (ਜ਼ਹਿਰ)। ਮੈਂ ਇਨ੍ਹਾਂ ਦੋਨਾਂ ਚੀਜ਼ਾਂ ਦੀ ਦੁਆਈ ਬਣਾਣੀ ਹੈ, ਜੇ ਸੱਪ ਨੇ ਕੁੰਨੀ ਵਿਚੋਂ ਸਿਰ ਬਾਹਰ ਕੱਢ ਲਿਆ ਤਦ ਲੜ ਜਾਏਗਾ, ਮੈਂ ਤਾਂ ਮੰਤ੍ਰ ਜਾਣਦਾ ਹਾਂ, ਮੇਰੇ ਤੇ ਇਹਦਾ ਅਸਰ ਨਹੀਂ ਪਵੇਗਾ, ਜੇ ਤੈਨੂੰ ਲੜ ਗਿਆ ਤਦ ਤੇਰਾ ਬਚਣਾ ਔਖਾ ਹੈ। ਨਾਈ ਕਹਿਣ ਲਗਾ ਪੰਡਤ ਜੀ ! ਮੈਂ ਇੰਨਾ ਮੂਰਖ ਥੋੜਾ ਹੀ ਹਾਂ ਜੋ ਸੱਪ ਨੂੰ ਬਾਹਰ ਨਿਕਲਨ ਦੇਵਾਂਗਾ। ਪੰਡਤ ਜੀ ਨੇ ਸੋਚਿਆ ਰਾਤ ਦਾ ਸਮਾਂ ਹੈ ਤਿੰਨ ਚਾਰ ਕੋਹ ਪੰਧ ਵੀ ਹੈ ਤੇ ਭਾਰ ਵੀ ਹੈ ਹੀ, ਇਹਨੂੰ ਡਰਾ ਦਿਤਾ ਹੈ।ਇਹ ਵਿਚਾਰਕੇ ਦੋਨੋਂ ਬਰਤਨ ਉਹਦੇ ਸਿਰ ਤੇ ਰਖ ਦਿਤੇ ਤੇ ਫਿਰ ਕਹਿ ਦਿਤਾ ਕਿ ਸਾਵਧਾਨ ਰਹਿਣਾ ਪਿਛੋਂ ਮੈਨੂੰ ਉਲਾਂਭਾ ਨਾ ਆਵੇ। ਅਗੇ ਅਗੇ ਪੰਡਤ ਜੀ ਤੇ ਪਿਛੇ ਪਿਛੇ ਨਾਈ ਤੁਰ ਪਏ। ਪਿੰਡੋਂ ਬਾਹਰ ਨਿਕਲਕੇ ਨਾਈ ਨੇ ਉਪਰਲੇ ਬਰਤਨ ਦਾ ਢੱਕਣ ਲਾਹਕੇ ਘਾਹ ਤੇ ਸੁੱਟ ਦਿਤਾ ਤੇ ਮਠਿਆਈ ਖਾਣ ਲਗ ਪਿਆ। ਥੋੜੀ ਥੋੜੀ ਦੂਰ ਜਾਕੇ ਪੰਡਤ ਜੀ ਨਾਈ ਵਲੋਂ ਮੁੜ ਮੁੜਕੇ ਵੇਖਦੇ ਜਾਂਦੇ ਸਨ ਤੇ ਨਾਈ ਮੂੰਹ ਮੀਟਕੇ ਮਠਿਆਈ ਖਾਂਦਾ ਜਾਂਦਾ ਸੀ। ਜਿਸ ਵੇਲੇ ਮਠਿਆਈ ਮੁਕ

ਗਈ, ਨਾਈ ਨੇ ਮਠਿਆਈ ਵਾਲਾ ਬਰਤਨ ਜ਼ਮੀਨ ਤੇ ਦੇ ਮਾਰਿਆ, ਖੜਕਾਰ ਸੁਣਕੇ ਪੰਡਤ ਜੀ ਨੇ ਘਬਰਾਕੇ ਪਿਛੇ ਵੇਖਿਆ, ਨਾਈ ਨੇ ਕਿਹਾ ਪੰਡਤ ਜੀ ਗਜ਼ਬ ਹੋ ਗਿਆ, ਸੱਪ ਦੇ ਭੁੜਕਣ ਨਾਲ ਕੁੰਨੀ ਡਿੱਗ ਪਈ ਹੈ ਤੇ ਸੱਪ ਇਸ ਲੰਮੀ ਲੰਮੀ ਘਾਹ ਵਿਚ ਵੜ ਗਿਆ ਹੈ। ਪੰਡਤ ਨੂੰ ਗੁੱਸਾ ਆਇਆ ਤੇ ਲਗਾ ਗਾਲੀਆਂ ਕੱਢਣ। ਨਾਈ ਕਹਿਣ ਲਗਾ ਤੁਸਾਂ ਗਾਲੀਆਂ ਕੱਢੀਆਂ ਹਨ ਮੈਂ ਵਿਹੁ ਪੀ ਕੇ ਮਰ ਜਾਂਦਾ ਹਾਂ, ਇਹ ਕਹਿਕੇ ਦੂਜੇ ਬਰਤਨ ਨੂੰ ਮੂੰਹ ਲਾ ਦਿਤਾ, ਜਿਸ ਵਿਚ ਉਸ ਨੂੰ ਪਤਾ ਲਗ ਗਿਆ ਸੀ ਕਿ ਖੀਰ ਹੈ। ਪੰਡਤ ਜੀ ਗਾਲਾਂ ਕੱਢੀ ਗਏ ਤੇ ਨਾਈ ਖੀਰ ਚੱਟਮ ਕਰੀ ਗਿਆ।

*ਭਾਵ* – ਸੰਭਲ ਕੇ ਟੁਰ, ਏਸ ਜਗਤ ਵਿਚ, ਥਾਂ ਥਾਂ ਧੋਖਾ ਹੈ।
ਨਾਂਹ ਕਰ ਧੋਖਾ ਨਾ ਖਾਹ ਧੋਖਾ, ਫਲ ਧੋਖੇ ਦਾ ਧੋਖਾ ਹੈ।



ਗੰਗਾ ਤਟ ਦੇ ਕਿਨਾਰੇ ਬੰਦਰਾਂ ਦੀ ਇਕ ਭਾਰੀ ਟੋਲੀ ਰਹਿੰਦੀ ਸੀ, ਕਾਰਨ ਵਸ ਉਹਦੇ ਵਿਚ ਦੋ ਧੜੇ ਹੋ ਗਏ।

ਰਾਤ ਦਾ ਸਮਾਂ ਸੀ, ਇਕ ਟੋਲੀ ਦੇ ਸਰਦਾਰ ਦੀ ਨਜ਼ਰ ਗੰਗਾ ਜਲ ਤੇ ਪਈ, ਪਾਣੀ ਦੇ ਵਿਚ ਚੰਦ੍ਰਮਾਂ ਦਾ ਅਕਸ ਵੇਖਕੇ ਬੰਦਰਾਂ ਦਾ ਸਰਦਾਰ ਸੋਚਾਂ ਵਿਚ ਪੈ ਗਿਆ ਤੇ ਥੋੜੇ ਜਹੇ ਚਿਰ ਦੀ ਵਿਚਾਰ ਮਗਰੋਂ ਇੰਜ ਸਾਵਧਾਨ ਹੋ ਬੈਠਾ ਜਿਵੇਂ ਕਿ ਕਿਸੇ ਨੂੰ ਗੁਆਚਾ ਹੋਇਆ ਅਮੁਲ ਪਦਾਰਥ ਮਿਲ ਜਾਏ। ਹੁਣ ਉਸਨੇ ਆਪਣੀ ਵਜ਼ੀਰ ਮੰਡਲੀ ਨੂੰ ਜਗਾਇਆ ਤੇ ਕਿਹਾ ਕਿ ਔਹ ਵੇਖੋ ਦਰਯਾ ਦੇ ਵਿਚ ਚੰਦਰਮਾ ਡਿਗ ਪਿਆ ਹੈ, ਜੇ ਇਸਨੂੰ ਦਰਿਆ ਵਿਚੋਂ ਕਢਕੇ ਬਾਹਰ ਲੈ ਆਂਦਾ ਜਾਏ ਤਦ ਤਾਂ

ਇਹ ਫਿਰ ਅਕਾਸ਼ ਵਿਚ ਚੜ੍ਹ ਜਾਏਗਾ। ਨਹੀਂ ਤਾਂ ਗੰਗਾ ਦਾ ਤੇਜ਼ ਬਹਾਓ ਇਹਨੂੰ ਰੋੜ੍ਹ ਖੜੇਗਾ। ਇਸ ਕਰਕੇ ਇਹ ਕੰਮ ਸਾਨੂੰ ਚੁਪ ਚਾਪ ਕਰ ਦੇਣਾ ਚਾਹੀਦਾ ਹੈ ਤਾਂ ਜੋ ਦੂਜੇ ਧੜੇ ਨੂੰ ਪਤਾ ਹੀ ਉਸ ਵੇਲੇ ਲਗੇ ਜਿਸ ਵੇਲੇ ਕਿ ਚੰਦਰਮਾਂ ਨਦੀ ਵਿੱਚੋਂ ਕਢ ਆਂਦਾ ਜਾਏ। ਇਸ ਤਰ੍ਹਾਂ ਨਾਲ ਸਾਡੀ ਦੂਰ ਦਰਸ਼ਤਾ, ਬਹਾਦਰੀ ਤੇ ਉਪਕਾਰ ਦੀ ਧਾਕ ਦਾ ਲੋਹਾ ਸਾਰਿਆਂ ਨੂੰ ਮੰਨਣਾ ਪਏਗਾ। ਗਲ ਚੰਗੀ ਸੀ ਸਾਰਿਆਂ ਦੇ ਦਿਲ ਲਗ ਗਈ।

ਵਿਚਾਰ ਹੋਣ ਲਗੀ ਕਿ ਇਸ ਨੂੰ ਬਾਹਰ ਕਢਿਆ ਕਿਵੇਂ ਜਾਏ? ਇਕ ਬੰਦਰ ਨੇ ਬ੍ਰਿਛ ਦੇ ਇਕ ਟਹਿਨ ਨੂੰ ਫੜਿਆ, ਦੂਜੇ ਨੇ ਉਹਦੀ ਪੂਛ ਫੜਦੇ ਇਕ ਲੰਮੀ ਸੰਗਲੀ ਬਣ ਗਈ ਜੋ ਦਰਿਆ ਵਿਚ ਉਤਰ ਗਈ ਤਾਂਕਿ ਚੰਦਰਮਾਂ ਨੂੰ ਪਾਣੀ ਵਿਚੋਂ ਕਢ ਲਿਆਉਣ। ਪਾਣੀ ਦੇ ਜ਼ੋਰ ਨਾਲ ਇਕ ਬੰਦਰ ਦੇ ਹਥ ਵਿਚੋਂ ਦੂਜੇ ਬੰਦਰ ਦੀ ਪੂਛ ਛੁਟ ਗਈ ਤੇ ਉਹਦੇ ਸਮੇਤ ਅਗੇ ਦੇ ਸਾਰੇ ਬੰਦਰ ਰੁੜ੍ਹ ਗਏ।

*ਭਾਵ* – ਦ੍ਵੈਸ਼ ਬੁਧੀ ਨਾਲ ਕੀਤੇ ਸ਼ੁਭ ਕੰਮ ਬੀ ਵਿਨਾਸ਼ ਦੇਂਦੇ ਹਨ ਕਿਉਂਕਿ ਦ੍ਵੈਸ਼ ਨਾਲ ਬੁਧੀ ਹਨੇਰੇ ਵਿਚ ਹੋ ਜਾਂਦੀ ਹੈ।



ਇਕ ਊਠ ਤੇ ਗਿੱਦੜ ਦਾ ਯਰਾਨਾ ਹੋ ਗਿਆ, ਉਹ ਜੰਗਲ ਵਿਚ ਇਕੱਠੇ ਫਿਰਦੇ ਟੁਰਦੇ ਰਹਿੰਦੇ ਸੀ। ਇਕ ਦਿਨ ਦੋਨਾਂ ਨੇ ਸਲਾਹ ਕੀਤੀ ਕਿ ਅਮਕੀ ਜਗ੍ਹਾ ਤੇ ਖ਼ਰਬੂਜ਼ਿਆਂ ਦਾ ਖੇਤ ਹੈ, ਚਲੋ ਖਰਬੂਜ਼ੇ ਖਾਈਏ। ਦੋਨੋਂ ਤੁਰ ਪਏ, ਖੇਤ ਵਿਚ ਜਾ ਵੜੇ। ਗਿੱਦੜ ਦਾ ਕੱਦ ਨਿੱਕਾ ਸੀ, ਉਸਨੇ ਆਪਣੇ ਪੇਟ ਦੇ ਹਿਸਾਬ ਹੀ ਖਾਣਾ ਸੀ, ਪੰਜ ਦਸ ਖ਼ਰਬੂਜ਼ੇ

ਖਾਣ ਨਾਲ ਉਹਦਾ ਪੇਟ ਭਰ ਗਿਆ। ਪਰ ਊਠ ਜਿੰਨਾ ਚਿਰ ਮਰਲਾ ਦੋ ਮਰਲੇ ਜ਼ਮੀਨ ਸਾਫ਼ ਨਾ ਕਰੇ ਉਹਦਾ ਢਿਡ ਕਿਵੇਂ ਭਰੇ? ਸੋ ਊਠ ਦਾ ਅਜੇ ਮੂੰਹ ਮਿੱਠਾ ਵੀ ਨਹੀਂ ਹੋਇਆ ਸੀ ਕਿ ਗਿੱਦੜ ਆਖਣ ਲਗਾ, ਮਾਮਾ, ਮਾਮਾ ਮੈਨੂੰ ਚੀਕਣੀਆਂ ਆਈਆਂ ਹਨ, ਊਠ ਕਿਹਾ ਨਾ ਭਣਿਆ ਨਾ, ਜੇ ਤੂੰ ਚੀਕਾਂ ਮਾਰਨ ਲਗ ਪਿਆ ਤਦ ਖੇਤ ਦੇ ਰਾਖੇ ਜਾਗ ਪੈਣਗੇ ਤੇ ਮੈਂ ਇਕ ਤਾਂ ਅਜੇ ਰਜਿਆ ਨਹੀਂ, ਦੂਜਾ ਮਾਰ ਪਏਗੀ ਤੂੰ ਜ਼ਰਾ ਠਹਿਰ ਜਾਹ। ਪਰ ਗਿੱਦੜ ਕਿਥੋਂ ਮੰਨੇ, ਉਸ ਨੇ ਊਠ ਦੀਆਂ ਮਿਨਤਾਂ ਤਰਲਿਆਂ ਦੀ ਕੋਈ ਪ੍ਰਵਾਹ ਨਾ ਕਰਕੇ ਚੀਕਾਂ ਮਾਰਨੀਆਂ ਸ਼ੁਰੂ ਕੀਤੀਆਂ। ਗਲ ਉਹੋ ਹੀ ਹੋਈ ਜੇਹੜੀ ਊਠ ਕਹੀ ਸੀ। ਖੇਤ ਦੇ ਰਾਖੇ ਜਾਗ ਪਏ, ਗਿੱਦੜ ਨੱਠ ਗਿਆ, ਊਠ ਵਿਚਾਰੇ ਕਿਥੇ ਜਾਣਾ ਸੀ, ਖੇਤ ਦੇ ਰਾਖਿਆਂ ਦੇ ਕਾਬੂ ਆ ਗਿਆ, ਉਨ੍ਹਾਂ ਡੰਡਿਆਂ ਨਾਲ ਇਹਦੀ ਚੰਗੀ ਮੁਰੰਮਤ ਕੀਤੀ, ਵਿਚਾਰੇ ਪਾਸੇ ਭਨਾਕੇ ਮੁਸ਼ਕਲ ਨਾਲ ਜਾਨ ਬਚਾਕੇ ਉਨ੍ਹਾਂ ਤੋਂ ਛੁਟਕਾਰਾ ਪਾਇਆ।

'ਸ਼ੁਤਰ ਕੀਨਾ' ਮਸ਼ਹੂਰ ਗਲ ਹੈ, ਊਠ ਨੇ ਗਿੱਦੜ ਨਾਲ ਬਾਹਰੋਂ ਉਸੇ ਤਰ੍ਹਾਂ ਬਣਾਈ ਰਖੀ ਤੇ ਇਕੱਠੇ ਫਿਰਨ ਤੁਰਨ ਵੀ ਜਾਂਦੇ ਸਨ, ਪਰ ਊਠ ਦੇ ਦਿਲ ਵਿਚ ਖੋਰ ਸੀ। ਇਕ ਦਿਨ ਇਕ ਨਾਲੇ ਤੋਂ ਪਾਰ ਫਿਰਨ ਤੁਰਨ ਚਲੇ ਗਏ, ਰਾਹ ਵਿਚ ਵਰਖਾ ਹੋ ਪਈ, ਜਦ ਵਾਪਸ ਮੁੜੇ ਤਦ ਨਾਲਾ ਭਰਿਆ ਹੋਇਆ ਵਗ ਰਿਹਾ ਸੀ, ਗਿੱਦੜ ਸੋਚਾਂ ਵਿਚ ਪੈ ਗਿਆ, ਊਠ ਨੇ ਕਿਹਾ ਕਿ ਭਣਿਆ ! ਘਬਰਾਣ ਦੀ ਕੀ ਲੋੜ ਹੈ ਮੇਰੀ ਪਿੱਠ ਤੇ ਬੈਠ ਜਾਹ ਮੈਂ ਪਾਰ ਕਰ ਦਿੰਦਾ ਹਾਂ। ਊਠ ਬੈਠ ਗਿਆ ਗਿੱਦੜ ਉਹਦੀ ਪਿੱਠ ਤੇ ਚੜ੍ਹ ਗਿਆ, ਊਠ ਉਠਕੇ ਉਸ ਨਾਲੇ ਵਿਚੋਂ ਲੰਘਦਿਆਂ ਜਦ ਅੱਧ ਵਿਚ ਪੁਜਾ ਤਦ ਗਿੱਦੜ ਨੂੰ ਕਹਿਣ ਲਗਾ ਕਿ ਭਣਿਆ ਮੈਨੂੰ ਲੇਟਨੀ ਆਈ ਹੈ। ਗਿੱਦੜ ਕਹਿਣ ਲਗਾ ਨਾ ਮਾਮਾ

ਨਾ, ਮੈਂ ਰੁੜ੍ਹ ਜਾਵਾਂਗਾ। ਊਠ ਨੇ ਕਿਹਾ ਭਣਿਆ ਜਿਵੇਂ ਤੇਰੀ ਚੀਕਣੀ ਦਾ ਰੁਕਣਾ ਅਸੰਭਵ ਸੀ ਤਿਵੇਂ ਮੇਰੀ ਲੇਟਣੀ ਦਾ ਰੁਕਣਾ ਕਠਨ ਹੈ। ਇਹ ਕਹਿਕੇ ਊਠ ਬੈਠ ਗਿਆ ਤੇ ਗਿੱਦੜ ਪਾਣੀ ਦੇ ਬਹਾਉ ਵਿਚ ਰੁੜ੍ਹ ਗਿਆ।

*ਭਾਵ* – ਜਿਹੜਾ ਕਿਸੇ ਨਾਲ ਬੁਰਾ ਕਰਦਾ ਹੈ ਉਸਨੂੰ ਆਪਣੇ ਕੀਤੇ ਦਾ ਫਲ ਭੁਗਤਣ ਲਈ ਤਿਆਰ ਰਹਿਣਾ ਚਾਹੀਦਾ ਹੈ।

*'ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥'*

ਤਾਂ ਤੇ ਚੰਗੀ ਗਲ ਇਹ ਹੈ ਕਿ ਕਿਸੇ ਦਾ ਬੁਰਾ ਨਾ ਕੀਤਾ ਜਾਏ।



ਜਿੱਕੁਰ ਨਿਰਧਨ ਧਨ ਪ੍ਰਾਪਤ ਹੋ ਜਾਣ ਤੇ ਧਨ ਦੇ ਮਦ ਵਿਚ ਕਿਸੇ ਦੀ ਪ੍ਰਵਾਹ ਨਾ ਕਰਦਾ ਹੋਇਆ ਚਲਦਾ ਹੈ, ਇਕੁੱਰ ਹੀ ਸੁਕੀ ਹੋਈ ਨਦੀ ਬ੍ਰਸਾਤ ਦਾ ਪਾਣੀ ਆ ਜਾਣ ਤੇ ਠਾਠਾਂ ਮਾਰਦੀ ਜਾ ਰਹੀ ਹੈ, ਜਿਸਦੇ ਕੰਡੇ ਤੇ ਪਾਣੀ ਵਲ ਨੀਝ ਲਾਈ ਬੈਠੇ ਦੋ ਆਦਮੀਆਂ ਵਿਚੋਂ ਇਕ ਨੇ ਪਾਣੀ ਦੀ ਤਿੱਖੀ ਧਾਰਾ ਵਿਚ ਇਕ ਬਿੱਛੂ ਰੁੜ੍ਹਦਾ ਵੇਖਿਆ, ਦਿਲ ਵਿਚ ਦਯਾ ਆਈ, ਉਸਨੂੰ ਉਂਗਲ ਤੇ ਚੜ੍ਹਾ ਬਾਹਰ ਕੱਢਣ ਲੱਗੇ, ਬਿੱਛੂ ਨੇ ਉਂਗਲ ਤੇ ਚੜ੍ਹਦਿਆਂ ਹੀ ਡੰਗ ਮਾਰਿਆ, ਜਿਸਦੇ ਤਿੱਖੇ ਡੰਗ ਦੀ ਚੋਭ ਨਾਲ ਹੱਥ ਪਿੱਛੇ ਕਰਨ ਤੇ ਬਿੱਛੂ ਪਾਣੀ ਵਿਚ ਜਾ ਪਿਆ, ਜਿਸਤੋਂ ਫਿਰ ਕੱਢਣ ਲਈ ਹੱਥ ਵਧਾਇਆ, ਬਿੱਛੂ ਨੇ ਫਿਰ ਡੰਗ ਚਲਾਇਆ ਤੇ ਫਿਰ ਪਾਣੀ ਵਿਚ ਜਾ ਪਿਆ। ਇਕੁਰ ਕਈ ਵਾਰ ਡੰਗ ਖਾਣ ਦੇ ਮਗਰੋਂ ਬਾਹਰ ਕੱਢ ਲਿਆ, ਇਸ ਤਰ੍ਹਾਂ ਲਗਾਤਾਰ ਉਸ ਦੇ

ਬਚਾਓ ਲਈ ਹੱਥ ਵਧਾਣ ਤੇ ਉਸਦੇ ਅੱਗੋਂ ਡੰਗ ਚਲਾਣ ਦਾ ਹਾਲ ਵੇਖ ਪਾਸ ਬੈਠੇ ਆਦਮੀ ਪਾਸੋਂ ਨਾ ਰਿਹਾ ਗਿਆ ਤੇ ਕਹਿਣ ਲੱਗਾ ਕਿ "ਤੁਸੀਂ ਜਿਸਦੀ ਰਖਜਾ ਕਰਨਾ ਚਾਹੁੰਦੇ ਹੋ ਓਹ ਤੁਹਾਡਾ ਉਪਕਾਰ ਮੰਨਣ ਦੀ ਜਗਾ ਅੱਗੋਂ ਡੰਗ ਮਾਰਦਾ ਰਿਹਾ ਹੈ, ਤੁਸੀਂ ਅਜਿਹੇ ਅਕ੍ਰਿਤਘਣ ਨੂੰ ਬਚਾਣ ਲਈ ਕਿਉਂ ਖੇਦ ਉਠਾਇਆ।" ਜਿਸਦੇ ਉਤਰ ਵਿਚ ਉਸਨੇ ਕਿਹਾ ਕਿ "ਬਿੱਛੂ ਦਾ ਸੁਭਾਓ ਡੰਗ ਮਾਰਨਾ ਹੈ ਓਹ ਡੰਗ ਮਾਰਦਾ ਰਿਹਾ, ਮੇਰਾ ਸੁਭਾਓ ਰਖਜਾ ਕਰਨਾ ਸੀ ਮੈਂ ਉਸਦੀ ਰਖਜਾ ਕਰਦਾ ਰਿਹਾ। ਜਦ ਪਾਣੀ ਦੇ ਵੇਗ ਵਿਚ ਰੁੜ੍ਹਦੇ ਜਾਂਦੇ ਤੇ ਸਰਦੀ ਨਾਲ ਚੂਰ ਚੂਰ ਹੋਏ ਬਿੱਛੂ ਨੇ ਆਪਣੇ ਸੁਭਾਓ ਨੂੰ ਨਹੀਂ ਛੱਡਿਆ, ਤਦ ਜੇ ਕਦੀ ਮੈਂ ਉਸਦੇ ਡੰਗ ਕੋਲੋਂ ਦੁਖਤ ਤੇ ਭੈ ਭੀਤ ਹੋਕੇ ਰਖਜਾ ਦੇ ਸੁਭਾਓ ਨੂੰ ਛੱਡ ਦੇਂਦਾ, ਤਦ ਓਹ ਕੀੜਾ ਮੇਰੇ ਨਾਲੋਂ ਚੰਗਾ ਹੁੰਦਾ, ਇਸੇ ਕਰਕੇ ਮੈਂ ਉਹਦੇ ਡੰਗ ਨੂੰ ਖਾਂਦਿਆਂ ਹੋਇਆਂ ਵੀ ਆਪਣੇ ਸੁਭਾਓ ਨੂੰ ਨਹੀਂ ਛੱਡਿਆ।" ਭਰਥਰੀ ਜੀ ਇਸੇ ਆਸ਼ੇ ਤੇ ਕਹਿੰਦੇ ਹਨ :-

*ਭੰਨਿਆ ਭੁੱਖਦਾ ਢਿਲਕਿਆ ਹੋਇ ਭਾਵੇਂ,*<br>
*ਨਾਲੇ ਕਸ਼ਟ ਬੁਢਾਪੇ ਦਾ ਮਾਰਿਆ ਈ;*<br>
*ਤੇਜ ਹੀਨ ਹੋਇਆ, ਹੋਵੇ ਮਰਨ ਲੱਗਾ,*<br>
*ਦੁਖ ਭੁਖ ਨੇ ਐਉਂ ਫਿਟਕਾਰਿਆ ਈ;*<br>
*ਐਪਰ ਹਾਥੀ ਦੇ ਮਸਤਕ ਨੂੰ ਪਾੜਕੇ ਤੇ,*<br>
*ਜਿਨ੍ਹੇਂ ਮਾਸ ਦਾ ਗ੍ਰਾਸ ਪਿਆਰਿਆ ਈ।*<br>
*ਐਸੇ ਮਰਨ ਹਾਰੇ 'ਸ਼ੇਰ' ਕਦੇ ਦੱਸੋ,*<br>
*ਸੁੱਕੇ ਘਾਹ ਵਲ ਮੂੰਹ ਪਸਾਰਿਆ ਈ॥੨੭॥*



ਇਕ ਆਦਮੀ ਨੂੰ ਪੁਤ ਸਣੇਂ ਕਿਤੇ ਜਾਣਾ ਪੈ ਗਿਆ, ਉਸਨੇ ਲੜਕੇ ਨੂੰ ਟੱਟੂ ਤੇ ਸਵਾਰ ਕਰ ਦਿੱਤਾ ਤੇ ਆਪ ਨਾਲ ਪੈਦਲ ਟੁਰ ਪਿਆ, ਅਜੇ ਥੋਹੜੀ ਹੀ ਵਾਟ ਗਏ ਸਨ ਕਿ ਦੋ ਪਾਂਧੀ ਹੋਰ ਮਿਲ ਗਏ। ਇਨ੍ਹਾਂ ਪਹਿਲਾਂ ਟੱਟੂ ਵਲ, ਫਿਰ ਲੜਕੇ ਵਲ ਤੇ ਫਿਰ ਉਸ ਆਦਮੀ ਵਲ ਤੱਕਿਆ ਤੇ ਫਿਰ ਦੋਹਾਂ ਨੇ ਆਪੋ ਵਿਚ ਇਕ ਦੂਜੇ ਵਲੋਂ ਵੇਖਿਆ ਤੇ ਹੱਸਣ ਲੱਗ ਪਏ, ਨੌਜਵਾਨ ਲੜਕੇ ਨੂੰ ਉਨ੍ਹਾਂ ਦੀ ਇਹ ਗੱਲ ਬੁਰੀ ਭਾਸੀ ਤੇ ਉਸਨੇ ਇਨ੍ਹਾਂ ਵਲ ਮੂੰਹ ਕਰਕੇ ਕਿਹਾ :-

ਲੜਕਾ : ਸਜਣੋਂ ! ਤੁਸੀਂ ਸਾਡੇ ਵਲੋਂ ਤੱਕ ਕੇ ਕਿਉਂ ਹੱਸੇ ਹੋ?

ਪਾਂਧੀ : ਭਲਿਆ ਲੋਕਾ ! ਹਰਿ ਹਰਿ ਬੋਲ ਤੇ ਕੁਝ ਨਾਂ ਫੋਲ, ਪੜਦਾ ਪਿਆ ਹੀ ਚੰਗਾ ਹੈ, ਚੱਕਿਆ ਹੱਥ ਕੁਝ ਨਹੀਂ ਆਉਂਦਾ।

ਲੜਕਾ : ਨਹੀਂ ਤੁਹਾਨੂੰ ਸਾਡੇ ਵਲ ਤਕ ਕੇ ਹੱਸਣ ਦਾ ਕਾਰਨ ਦਸ ਦੇਣਾ ਚਾਹੀਦਾ ਹੈ।

ਪਾਂਧੀ : ਤੁਸਾਂ ਜ਼ਰੂਰ ਹੀ ਪੁਛਣਾ ਹੈ ਤਾਂ ਲਓ ਸੁਣੋਂ ! ਅਸੀਂ ਦੋਵੇਂ ਇਸ ਕਰਕੇ ਹੱਸੇ ਹਾਂ ਕਿ ਤੂੰ ਇਸ ਬ੍ਰਿਧ ਪਿਤਾ ਨੂੰ ਪੈਦਲ ਟੋਰ ਰਿਹਾ ਹੈਂ ਤੇ ਆਪ ਮੁਸ਼ਟੰਡਾ ਘੋੜੇ ਤੇ ਚੜ੍ਹਿਆ ਜਾ ਰਿਹਾ ਹੈਂ, ਇਹ ਕਲਜੁਗ ਦੇ ਲੱਛਣ ਹਨ, ਜਿਸਨੂੰ ਤੱਕ ਕੇ ਅਸੀਂ ਹੱਸੇ ਸੀ।

ਲੜਕਾ ਇਹ ਸੁਣਦਿਆਂ ਟੱਟੂ ਤੋਂ ਉਤਰ ਗਿਆ ਤੇ ਪਿਤਾ ਦੇ ਬਥੇਰਾ ਕਹਿਣ ਤੇ ਵੀ ਆਪ ਨਾਂ ਚੜ੍ਹਿਆ ਪਿਤਾ ਨੂੰ ਟੱਟੂ ਤੇ ਚੜ੍ਹਾ ਦਿੱਤਾ, ਅਜੇ ਕੋਈ ਦਸ ਕਦਮ ਵੀ ਨਹੀਂ ਟੁਰੇ ਸੀ ਕਿ ਓਹ ਦੋਵੇਂ ਸੰਗੀ ਇਨ੍ਹਾਂ ਵਲੋਂ ਤਕ ਕੇ ਫਿਰ ਹੱਸ ਪਏ।

ਲੜਕਾ : ਤੁਹਾਡਾ ਸਾਡੇ ਵਲੋਂ ਤੱਕ ਕੇ ਹੱਸਣ ਦਾ ਕਾਰਨ ਕੀ ਹੈ?

ਪਾਂਧੀ : ਮਿੱਤ੍ਰਾ ! ਪੁਛ ਕੇ ਕੀ ਕਰੇਂਗਾ, ਕੱਜੀ ਰਿੱਝੇ ਤੇ ਕੋਈ ਨਾਂ ਬੁਝੇ।

ਲੜਕਾ : ਸ਼ਾਇਦ ਤੁਹਾਡਾ ਦੱਸਣਾ ਸਾਡੇ ਲਈ ਕੁਝ ਲਾਭਕਾਰੀ ਹੋਵੇ?

ਪਾਂਧੀ : ਜੇ ਇੰਨੇ ਗੁਣ ਗ੍ਰਾਹਕ ਹੋ ਤਾਂ ਸੁਣੋਂ ! ਸਾਨੂੰ ਇਸ ਮੁਸ਼ਟੰਡੇ ਵਲੋਂ ਤੱਕ ਕੇ ਹਾਸਾ ਆਇਆ ਹੈ ਕਿ ਆਪ ਟੱਟੂ ਤੇ ਚੜ੍ਹ ਬੈਠਾ ਹੈ ਤੇ ਤੈਂ ਫੋਹੇ ਜਿੰਨੇ ਬਾਲ ਨੂੰ ਨਾਲ ਪੈਦਲ ਟੋਰ ਰਿਹਾ ਹੈ।

ਲੜਕੇ ਨੇ ਪਿਤਾ ਵਲੋਂ ਤੱਕਿਆ ਤੇ ਪਿਤਾ ਦੇ ਨਾਲ ਘੋੜੇ ਤੇ ਇਹ ਭੀ ਚੜ੍ਹ ਗਿਆ। ਹੁਣ ਥੋੜੀ ਦੂਰ ਜਾ ਕੇ ਪਾਂਧੀ ਫਿਰ ਹੱਸੇ।

ਲੜਕਾ : ਵੀਰੋ ! ਤੁਹਾਡਾ ਸਾਡੇ ਵਲੋਂ ਤੱਕ ਕੇ ਇਸ ਤਰ੍ਹਾਂ ਹੱਸਣਾ ਕੀ ਅਰਥ ਰਖਦਾ ਹੈ?

ਪਾਂਧੀ : ਭਾਈ ਜੀ ! ਤੁਸਾਂ ਦੋਹਾਂ ਪਿਤਾ ਪੁਤਰ ਨੂੰ ਇਸ ਤਰ੍ਹਾਂ ਟੱਟੂ ਤੇ ਚੜ੍ਹਿਆਂ ਜਾਂਦਿਆ ਵੇਖ ਹਾਸਾ ਆਇਆ ਹੈ ਕਿ ਆਪਣੇ ਸੁਖ ਲਈ ਤੁਸੀਂ ਦੋਵੇਂ ਟੱਟੂ ਤੇ ਚੜ੍ਹਕੇ ਇਸਨੂੰ ਮਾਰਨ ਲੱਗੇ ਹੋ।

ਪਾਂਧੀ ਦੀਆਂ ਇਹ ਗੱਲਾਂ ਸੁਣ ਪਿਓ ਪੁਤਰ ਦੋਵੇਂ ਉਤਰ ਪਏ ਤੇ ਟੱਟੂ ਨੂੰ ਅੱਗੇ ਲਾ ਲਿਆ, ਜਿਨ੍ਹਾਂ ਵਲੋਂ ਤੱਕ ਪਾਂਧੀ ਹੱਸ ਪਏ ਲੜਕੇ ਫਿਰ ਕਾਰਨ ਪੁਛਿਆ। ਜਿਸ ਦੇ ਉਤਰ ਵਿਚ ਓਹਨਾਂ ਕਿਹਾ ਕਿ ਅਸੀਂ ਹੱਸੇ ਹਾਂ ਕਿ ਟੱਟੂ ਦੇ ਹੁੰਦਿਆਂ ਸੁੰਦਿਆਂ ਤੁਸੀ ਪੈਦਲ ਟੁਰ ਰਹੇ ਹੋ। ਲੜਕਾ ਤੇ ਉਸ ਦਾ ਪਿਤਾ ਅੱਡ ਤੇ ਇਕੱਠੇ ਚੜ੍ਹਕੇ ਇਹਨਾਂ ਦੀ ਨੁਕਤਾਚੀਨੀ ਦਾ ਸ਼ਿਕਾਰ ਹੋ ਚੁਕੇ ਸਨ, ਹੁਣ ਦੋਵੇਂ ਪੈਦਲ ਟੁਰਕੇ ਵੀ

ਜਦ ਇਹਨਾਂ ਦੀਆਂ ਚੋਭਾਂ ਤੋਂ ਨਾ ਬਚੇ ਤਦ ਉਨ੍ਹਾਂ ਦੋਹਾਂ ਨੇ ਘੋੜੇ ਨੂੰ ਚੁਕ ਲਿਆ। ਪਾਂਧੀ ਹੁਣ ਅੰਤ ਦੀ ਵਾਰ ਫਿਰ ਟਹ ਟਹ ਕਰਕੇ ਹੱਸੇ, ਘੋੜਾ ਤ੍ਰਬਕਿਆ, ਇਨ੍ਹਾਂ ਤੋਂ ਛੁਡਾ ਟੱਪਿਆ, ਪੁਲ ਦੇ ਉਪਰੋਂ ਲੰਘ ਰਹੇ ਸੀ, ਜਿਸਤੋਂ ਟੱਟੂ ਨਦੀ ਦੇ ਵਿਚ ਜਾ ਪਿਆ, ਭਰਥਰੀ ਜੀ ਇਹਨਾਂ ਪਾਂਧੀਆਂ ਜਹੇ ਪ੍ਰਥਾਇ ਹੀ ਕਹਿੰਦੇ ਹਨ -

*ਲੱਜਜਾਵਾਨ ਨੂੰ ਆਖਦੇ ਸਿਥਲ ਹੋਇਆ,*
*ਧਰਮਧਾਰੀ ਨੂੰ ਆਖਦੇ ਦੰਭ ਧਾਰੀ।*
*ਕਪਟੀ ਆਖਦੇ ਰਹੇ ਪਵਿਤ੍ਰ ਜੇਹੜਾ,*
*ਕਹਿੰਦੇ ਸੂਰਮੇਂ ਨੂੰ ਇਸ ਦਇਆ ਹਾਰੀ।*
*ਸਰਲ ਸਿੱਧੇ ਨੂੰ ਮੂਰਖ ਕਰ ਆਖਦੇ ਨੀ,*
*ਮਿਠ ਬੋਲੇ ਨੂੰ ਦੀਨ ਤੇ ਹੀਨ ਆਰੀ।*
*ਤੇਜਵਾਨ ਨੂੰ ਕਹਣ ਗੁਮਾਨ ਭਰਿਆ,*
*ਬੋਲਨ ਹਾਰ ਗਲਾਧੜੀ ਬਕਨ ਵਾਰੀ।*
*ਚਿਤ ਟਿਕੇ ਇਕਾਗਰ ਨੂੰ ਕਹਣ ਸੁਸਤੀ,*
*ਦੁਰਜਨ ਲੋਕਾਂ ਦੀ ਗਤੀ ਹੈ ਉਲਟ ਸਾਰੀ।*
*ਗੁਣੀ ਜਨਾਂ ਵਿਚ ਕਹੋ ਗੁਣ ਕੌਣ ਐਸਾ?*
*ਦੁਰਜਨ ਲਾਣ ਕਲੰਕ ਨਾਂ ਜਿਹਨੂੰ ਕਾਰੀ।*



(ਤੇਲ ਤੇ ਪਾਣੀ ਦੇ ਝਗੜੇ ਤੋਂ ਸਿੱਖਯਾ)

ਭਾਈ ਧਰਮ ਸਿੰਘ ਜੀ ਆਪਣੇ ਧਰਮੀ ਸੁਭਾਵ ਤੇ ਸ੍ਰੇਸ਼ਟ ਗੁਣਾਂ ਦੇ ਕਾਰਨ ਇਸ ਤਰ੍ਹਾਂ ਸਰਵ ਪ੍ਰੀਯ ਹੋ ਗਏ, ਜਿੱਕੁਣ ਬਾਗ ਵਿਚ ਖਿੜਿਆ ਫੁੱਲ ਆਪਣੀ ਸੁਗੰਧੀ ਦੀਆਂ ਲਪਟਾਂ ਤੇ ਰੰਗ ਰੂਪ ਨਾਲ ਲੋਕਾਂ ਦੇ

ਮਨਾਂ ਨੂੰ ਹਰ ਲੈਂਦਾ ਹੈ, ਇਹ ਹੀ ਕਾਰਨ ਹੈ ਕਿ ਆਂਢ ਗੁਆਂਢ ਗਲੀ ਮਹਲੇ ਦੇ ਲੋਕੀ ਹਰ ਸੰਧਯਾ ਨੂੰ ਸੈਂਕੜਿਆਂ ਦੀ ਗਿਣਤੀ ਵਿਚ ਓਹਨਾਂ ਦੇ ਮਕਾਨ ਤੇ ਇਕੱਠੇ ਹੋ ਕਥਾ ਵਾਰਤਾ ਸੁਣ, ਸਤ ਸੰਗਤ ਤੋਂ ਲਾਭ ਉਠਾ ਆਤਮ ਰਸ ਨਾਲ ਤ੍ਰਿਪਤ ਹੋਂਦੇ ਸਨ, ਪ੍ਰੰਤੂ ਪ੍ਰਕਾਸ਼ ਦੇਵ ਲਈ ਇਨ੍ਹਾਂ ਦੀ ਇਹ ਮਾਨਤਾ, ਵਡਿਆਈ, ਜਸ ਤੇ ਕੀਰਤੀ ਅਸਹ ਹੋ ਗਈ ਸੀ।

ਈਰਖਾ ਤੇ ਚਿਖਾ ਦੋ ਅੱਡ ੨ ਚੀਜ਼ਾਂ ਦੇ ਨਾਮ ਹਨ, ਤੇ ਵਾਸਤਵ ਵਿਚ ਦੋ ਅੱਡ ੨ ਚੀਜ਼ਾਂ ਹੀ ਹਨ ਪਰੰਤੂ ਆਪਣੇ ਭਿਆਨਕ ਸਿੱਟੇ ਤੇ ਨੁਕਤੇ ਤੋਂ ਇਕ ਹਨ, ਤੇ ਏਹਨਾਂ ਦੋਹਾਂ ਵਿਚੋਂ ਪਹਿਲੀ ਦੂਜੀ ਨਾਲੋਂ ਵਧੀਕ ਖਤਰਨਾਕ ਹੈ, ਕਿਉਂਕਿ ਜਿਥੇ ਚਿਖਾ ਮਿੰਟਾਂ ਵਿਚ ਹੀ ਆਦਮੀ ਨੂੰ ਸਾੜ ਕੇ ਉਸਦੀ ਸੁਆਹ ਉਡਾ ਦੇਂਦੀ ਹੈ ਉਥੇ ਈਰਖਾ ਆਪਣੇ ਸ਼ਿਕਾਰ ਨੂੰ ਹੋਲੀ ੨ ਤਪ ਤਪ, ਕ੍ਰਿਝ ਕ੍ਰਿਝ, ਰਿੱਝ ਰਿੱਝ ਤੇ ਸੜ ਸੜ ਕੇ ਗੰਨੇ ਵਾਂਗ ਆਪਣੀ ਛਿਲੜੀ ਹੀ ਨਾਸ਼ ਹੋਣ ਲਈ ਮਜ਼ਬੂਰ ਕਰਦੀ ਹੈ।

ਪ੍ਰਕਾਸ਼ ਦੇਵ ਨੇ ਬਥੇਰੇ ਜੋੜ ਤੋੜ ਕਰਨ, ਮਗਰੋਂ ਭਾਈ ਧਰਮ ਸਿੰਘ ਹੁਰਾਂ ਦੇ ਰਾਹ ਵਿਚ ਇਕ ਮਕਾਨ ਕਰਾਏ ਤੇ ਲੈਕੇ ਡੇਰਾ ਲਾ ਦਿੱਤਾ ਤੇ ਉਧਰ ਜਾਣ ਵਾਲੇ ਹਰ ਇਕ ਸਤਸੰਗੀ ਨੂੰ ਪਾਸ ਬਿਠਾਕੇ ਭਾਈ ਜੀ ਦੀ ਨਿੰਦਿਆ ਕਰਨੀ ਸ਼ੁਰੂ ਕੀਤੀ, ਇਹ ਖਬਰ ਹੌਲੀ ਹੌਲੀ ਭਾਈ ਧਰਮ ਸਿੰਘ ਜੀ ਦੇ ਵੀ ਕੰਨਾਂ ਵਿਚ ਪੁਜੀ, ਓਹਨਾਂ ਆਪਣੇ ਲੜਕੇ ਨੂੰ ਹੁਕਮ ਦਿੱਤਾ ਕਿ ਅਜ ਰਾਤ ਕਥਾ ਦੇ ਸਮੇਂ ਦੀਵੇ ਵਿਚ ਤੇਲ ਦੇ ਨਾਲ ਕੁਝ ਪਾਣੀ ਵੀ ਪਾ ਦੇਣਾ, ਠੀਕ ਵਕਤ ਤੇ ਕਥਾ ਸ਼ੁਰੂ ਹੋਈ, ਕੁਝ ਮਿੰਟਾਂ ਪਿਛੋਂ ਦੀਵਾ ਚਿੜ ਚਿੜ ਕਰਨ ਲਗਾ, ਭਾਈ ਧਰਮ ਸਿੰਘ ਹੁਰੀਂ ਕਹਿਣ ਲਗੇ- ਪਿਆਰੇ ! ਅਮਰਾਪੁਰੀ ਵਿਚ ਰੈਹਕੇ ਫੇਰ ਵਿਵਾਦ

ਕਰਨਾ ਚੰਗਾ ਨਹੀਂ। ਕੁਝ ਮਿੰਟਾਂ ਮਗਰੋਂ ਦੀਵੇ ਨੇ ਫਿਰ ਚਿੜ ਚਿੜ ਸ਼ੁਰੂ ਕੀਤੀ, ਭਾਈ ਜੀ ਨੇ ਫਿਰ ਕਿਹਾ ਮਿਤ੍ਰਾ ! ਸਤਸੰਗ ਵਿਚ ਆਕੇ ਇਹ ਝਗੜੇ ਨਹੀਂ ਸੋਭਦੇ। ਪ੍ਰਕਾਸ਼ ਦੇਵ ਵੀ ਸਭਾ ਵਿਚ ਬੈਠੇ ਸਨ, ਏਹਨਾਂ ਤੋਂ ਨਾ ਰਿਹਾ ਗਿਆ ਝਟ ਬੋਲ ਉਠੇ ਭਾਈ ਜੀ ! ਕਥਾ ਦੇ ਸ੍ਰੋਤਿਆਂ, ਵਿਚੋਂ ਤਾਂ ਕੋਈ ਨਹੀਂ ਬੋਲਦਾ ਦੂਜੀ ਵਾਰ ਦੇ ਤੁਸੀਂ ਕਿਸਨੂੰ ਵਿਵਾਦ ਤੇ ਝਗੜਿਆਂ ਤੋਂ ਬਚਣ ਦੀ ਸਿੱਖਯਾ ਦੇਂਦੇ ਹੋ? ਡਾ: ਧਰਮ ਸਿੰਘ ਜੀ ਨੇ ਕਿਹਾ ਕਿ ਦੀਵੇ ਵਿਚ ਤੇਲ ਤੇ ਪਾਣੀ ਦਾ ਝਗੜਾ ਹੋ ਰਿਹਾ ਹੈ, ਪਾਣੀ ਤੇਲ ਨੂੰ ਕਹਿੰਦਾ ਹੈ ਕਿ ਜਿਹਾ ਤੈਨੂੰ ਮਾਲਕ ਨੇ ਦੀਵੇ ਵਿਚ ਪਾਇਆ ਹੈ ਤਿਹਾ ਮੈਨੂੰ, ਫੇਰ ਕੀ ਵਜਾ ਹੈ ਕਿ ਤੂੰ ਮੇਰੇ ਤੋਂ ਉੱਚਾ ਉੱਚਾ ਹੋਕੇ ਰਹਿੰਦਾ ਹੈਂ? ਇਸਦੇ ਉੱਤਰ ਵਿਚ ਤੇਲ ਕਹਿ ਰਿਹਾ ਹੈ ਕਿ ਮੈਂ ਆਪਣੇ ਬੀਜ ਨੂੰ ਪਹਿਲਾਂ ਮਿੱਟੀ ਵਿਚ ਮਲਾਯਾ, ਫਿਰ ਉਸਦਾ ਪੇਟ ਪਾਟਾ, ਜਿਸ ਵਿਚੋਂ ਬ੍ਰਿਛ ਨਿਕਲਿਆ, ਬ੍ਰਿਛ ਨੇ ਗਰਮੀਆਂ ਸਰਦੀਆਂ ਹਨੇਰੀਆਂ ਗੜੇ ਆਦਿ ਸਿਰ ਤੇ ਸਹਾਰੇ, ਫਿਰ ਇਸ ਨੂੰ ਡੰਡਿਆਂ ਤੇ ਸੋਟਿਆਂ ਨਾਲ ਕੁਟਿਆ ਗਿਆ ਜਿਸਤੋਂ ਮਗਰੋਂ ਆਪਣੇ ਆਪ ਨੂੰ ਕੋਹਲੂ ਵਿਚ ਪੜਾਇਆ ਹੁਣ ਵੀ ਦੂਜਿਆਂ ਨੂੰ ਚਾਨਣਾ ਕਰਨ ਲਈ ਆਪਣੇ ਆਪ ਨੂੰ ਚੁਪ ਚਾਪ ਸਾੜ ਰਿਹਾ ਹਾਂ, ਤੂੰ ਜੇਹੜਾ ਅਗਨੀ ਦੇ ਰਤਾਕੁ ਜਿੰਨੇ ਸੇਕ ਨੂੰ ਬ੍ਰਦਾਸ਼ਤ ਨਹੀਂ ਕਰ ਸਕਦਾ, ਇਸ ਉਚਿਆਈ ਨੂੰ ਕਿਸ ਤਰ੍ਹਾਂ ਪ੍ਰਾਪਤ ਕਰ ਸਕਦਾ ਹੈ? ਤੇ ਜਿਸਨੂੰ ਤੂੰ ਮੇਰੀ ਉਚਯਾਈ ਸਮਝ ਰਿਹਾ ਹੈ ਇਹ ਮੇਰੀ ਕੁਰਬਾਨੀ ਤੇ ਆਪੇ ਤੋਂ ਖੜਨਾਂ ਹੈ, ਉਚਜਾਈ ਕਾਹਦੀ ਹੈ? ਇਹ ਸੁਣਕੇ ਪ੍ਰਕਾਸ਼ ਦੇਵ ਦੀਆਂ ਅਖਾਂ ਖੁਲ ਗਈਆਂ ਤੇ ਭਾਈ ਜੀ ਤੋਂ ਮਾਫੀ ਮੰਗੀ।

(ਪੰ: ਹਰੀ ਸਿੰਘ ਜੀ ਤੋਂ ਸੰ:)



ਤੋਲ ਤੋਲ ਧਰਤੀ ਤੇ ਪੈਰ ਧਰਦਾ, ਮਟਕ ਮਟਕ ਟੁਰਦਾ ਧਰੂ ਘਰ ਦੇ ਅੰਦਰ ਵੜਿਆ, ਪਿਤਾ ਨੂੰ ਵੇਖ ਗੁਲਾਬ ਦੇ ਫੁੱਲ ਵਾਂਗ ਖਿੜ ਗਿਆ ਤੇ ਦੋਵੇਂ ਬਾਹਾਂ ਚੁਕ ਗਲੇ ਲੱਗਣ ਲਈ ਦੌੜ ਕੇ ਉਸਦੀ ਝੋਲੀ ਵਿਚ ਜਾ ਬੈਠਾ, ਪਾਸ ਬੈਠੀ ਮਤ੍ਰੇਈ ਮਾਤਾ ਈਰਖਾ ਦੀ ਅਗਨੀ ਨਾਲ ਦਗਧ ਹੋ ਧਰੂ ਦੇ ਪਿਤਾ ਦੀ ਗੋਦ ਵਿਚ ਬੈਠਣ ਨੂੰ ਨਾ ਸਹਾਰ ਸਕੀ, ਇਸ ਮਸੂਮ ਬਾਲ ਨੂੰ ਬਾਂਹ ਤੋਂ ਫੜ ਪਿਤਾ ਦੀ ਗੋਦ ਵਿਚੋਂ ਖਿਚ ਲਿਆ, ਝਿੜਕ ਕੇ ਇਹ ਕਹਿਕੇ ਕਿ ਜੇ ਪਿਤਾ ਦੀ ਗੋਦ ਵਿਚ ਬੈਠਣ ਜਾਂ ਰਾਜ ਸੰਭਾਲਣ ਦੀ ਅਭਿਲਾਖਾ ਸੀ ਤਦਂ ਮੇਰੀ ਕੁਖ ਵਿਚੋਂ ਉਤਪੰਨ ਹੋਣਾ ਸੀ ਬਾਹਰ ਕੱਢ ਦਿੱਤਾ। ਧਰੂ ਦੇ ਨਿੱਕੇ ਜਹੇ ਦਿਲ ਵਿਚ ਮਾਤਾ ਦੇ ਏਹਨਾਂ ਕਰੜੇ ਬਚਨਾਂ ਨੇ ਡੂੰਘੀ ਖੋਬ ਕੀਤੀ ਤੇ ਉਸ ਅਪਮਾਨਤ ਹੋਏ ਹੋਏ ਬਾਲ ਨੇ ਆਪਣੇ ਭਵਿਸ਼ਤ ਨੂੰ ਸ਼ਾਨਦਾਰ ਬਨਾਣ ਲਈ ਅਜੇਹਾ ਪੁਰਸ਼ਾਰਥ ਕੀਤਾ ਕਿ ਅਟਲ ਪਦਵੀ ਪਾਈ। ਇਸੇ ਭਾਵ ਨੂੰ ਲੈਕੇ ਭਰਥਰੀ ਜੀ ਕਹਿੰਦੇ ਹਨ :-

*ਹਥੀ ਭੁੰਜੇ ਪਟਕੀਏ ਗੇਂਦ ਉਤਾਂ ਝਟ ਆਏ*
*ਕਰਨੀ ਵਾਲੇ ਸਾਧ ਦੀ ਵਿਪਤਾ ਝਟ ਮੁਕ ਜਾਏ।*



ਖਾਨਦਾਨ ਮੁਗ਼ਲੀਆ ਦਾ ਜ਼ਮਾਨਾ ਹੈ, ਦਿੱਲੀ ਦੇ ਤਖ਼ਤ ਤੇ ਮੁਹੰਮਦਸ਼ਾਹ ਰੰਗੀਲੇ ਬ੍ਰਿਜਮਾਨ ਹੈ, ਦਰਬਾਰ ਲੱਗਾ ਹੈ, ਇਕ ਆਦਮੀ ਹਾਜ਼ਰ ਹੁੰਦਾ ਹੈ ਤੇ ਕੁਝ ਬਿਨੈ ਕਰਨ ਲਈ ਆਗਜਾ ਮੰਗਦਾ ਹੈ, ਰੰਗ ਵਿਚ ਭੰਗ ਪੈ ਜਾਣ ਦੇ ਖਿਆਲ ਤੋਂ ਹੁਕਮ ਮਿਲਦਾ ਹੈ ਕਿ ਇਸ ਵੇਲੇ ਸ਼ਰਾਬ ਦਾ ਦੌਰ ਚਲਣ ਤੋਂ ਵਧਕੇ ਹੋਰ ਕੋਈ ਜ਼ਰੂਰੀ ਗਲ ਨਹੀਂ, ਜੋ

ਸੁਣੀ ਜਾ ਸਕੇ। ਕੁਝ ਦਿਨ ਮਗਰੋਂ ਇਕ ਹੋਰ ਸਫੀਰ ਅੱਪੜਦਾ ਹੈ ਤੇ ਨਾਦਰਸ਼ਾਹ ਦੇ ਹਿੰਦ ਤੇ ਚੜ੍ਹ ਅਟਕ ਲੰਘ ਆਉਣ ਦੀ ਖਬਰ ਸੁਣਾਣੀ ਚਾਹੁੰਦਾ ਹੈ, ਪਰ ਅੰਦਰ ਜਾਣ ਦੀ ਆਗਿਆ ਨਹੀਂ ਮਿਲਦੀ, ਉਹ ਰੁੱਕਾ ਲਿਖਕੇ ਭੇਜਦਾ ਹੈ, ਜਿਸਨੂੰ ਬਾਦਸ਼ਾਹ ਬਿਨਾਂ ਪੜ੍ਹੇ ਸ਼ਰਾਬ ਦੇ ਪਿਆਲੇ ਵਿਚ ਡਬੋ ਦੇਂਦਾ ਹੈ। ਕੁਝ ਦਿਨ ਮਗਰੋਂ ਫਿਰ ਹੋਰ ਸਫੀਰ ਅੱਪੜਦਾ ਹੈ ਤੇ ਨਾਦਰ ਸ਼ਾਹ ਦੀ ਫੌਜ ਦੇ ਮਾਰੋ ਮਾਰ ਕਰਦੇ ਜੇਹਲਮ ਤਕ ਆ ਪੁਜਣ ਦੀ ਖਬਰ ਪੁਚਾਂਦਾ ਹੈ, ਪਰੰਤੂ ਉਸਦੀ ਲਿਖਤ ਨਾਲ ਵੀ ਪਹਿਲੀਆਂ ਵਾਂਗ ਸਲੂਕ ਹੁੰਦਾ ਹੈ।

ਨਾਦਰਸ਼ਾਹ ਕਟਕ ਲੈ ਦਿੱਲੀ ਦੇ ਗਿਰਦੇ ਤੋਪਾਂ ਬੀੜ ਦਿੱਤੀਆਂ, ਹੁਣ ਮੁਹੰਮਦ ਸ਼ਾਹ ਦੀਆਂ ਅੱਖਾਂ ਖੁਲੀਆਂ, ਫੌਜ ਲੈਕੇ ਮੈਦਾਨ ਵਿਚ ਨਿਕਲਿਆ, ਪਰੰਤੂ ਹੁਣ ਕੀ ਹੋ ਸਕਦਾ ਸੀ, ਜੰਗ ਦੀ ਤਿਆਰੀ ਦੇ ਸਮੇਂ ਨੂੰ ਸੁਸਤੀ ਵਿਚ ਗਵਾ ਫਿਰ ਜਾਗੇ, ਇਸ ਜਾਗਣ ਨਾਲੋਂ ਨਾ ਜਾਗਣਾ ਚੰਗਾ ਸੀ। ਮਾਮੂਲੀ ਜਹੀ ਝੜਪ ਦੇ ਨਾਲ ਮੁਗਲੀਆ ਸਲਤਨਤ ਮਿਟ ਗਈ ਤੇ ਨਾਦਰ ਸ਼ਾਹ ਵਿਜੇ ਪਰਾਪਤ ਕਰ ਕਰੋੜਾਂ ਦਾ ਮਾਲ ਲੈਕੇ ਵਾਪਸ ਚਲਾ ਗਿਆ, ਇਸੇ ਭਾਵ ਤੇ ਭਰਥਰੀ ਜੀ ਕਹਿੰਦੇ ਹਨ :-

*ਆਲਸ ਵਰਗਾ ਸ਼ਤਰੂ ਹੋਰ ਨ ਏਸ ਸਰੀਰ।*
*ਉੱਦਮ ਜਿਹਾ ਨਾ ਸਾਕ ਹੈ ਜੋਹਰ ਦਾ ਸਭ ਪੀੜ॥*



ਜੂਨ ਤੇ ਜੁਲਾਈ ਦੇ ਮਹੀਨੇ ਫ੍ਰਾਂਸ ਤੇ ਜਰਮਨੀ ਦੀ ਕੀਤੀ ਚੜ੍ਹਾਈ ਕਿਆਮਤ ਦਾ ਨਜ਼ਾਰਾ ਸੀ, ਮਨੁੱਖ ਜ਼ਾਤੀ ਤੇ ਇੰਨੀ ਕਰੜਾਈ ਦੇ ਦਿਨ ਮਨੁੱਖੀ ਇਤਿਹਾਸ ਵਿਚ ਕਿਤੇ ਨਹੀਂ ਮਿਲਦੀ। ਜਲ ਤੋਂ ਅਗ, ਥਲ ਤੋਂ ਅਗ ਵਸਾਂਦੀ ਜਰਮਨ ਸੈਨਾ ਮਾਰੋ ਮਾਰ ਕਰਦੀ ਅੱਗੇ ਵਧਣਾ

ਸ਼ੁਰੂ ਕੀਤਾ, ਤੇ ਇਕ ਇਕ ਦਿਨ ਵਿਚ ਪੰਜ ਪੰਜ ਤੇ ਦਸ ਦਸ ਮੀਲ ਤੋਂ ਲੈ ਚਾਲੀ ਚਾਲੀ ਮੀਲ ਤਕ ਧਾਵਾ ਕਰਦੇ ਪੈਰਸ ਦੇ ਲਾਗੇ ਮਾਰਨ ਨਦੀ ਤਕ ਆ ਅਪੜੀ, ਦੂਜੇ ਪਾਸੇ ਕੈਲੇਦੇ ਨਜ਼ਦੀਕ ਕੈਂਮਲ ਪਹਾੜੀ ਤੇ ਇਨ੍ਹਾਂ ਦਾ ਕਬਜ਼ਾ ਹੋ ਗਿਆ। ਰਾਈਟਰ ਏਜੰਸੀ ਦੀ ਰਾਹੀਂ ਇਹ ਖਬਰਾਂ ਸੁਣਨ ਤੋਂ ਲੋਕੀ ਚੌਂਕ ਉੱਠੇ, ਹਰ ਦਰ ਹਰ ਘਰ ਵਿਚ ਹਰਾਸ ਤੇ ਨਿਰਾਸਤਾ ਛਾ ਗਈ। ਪ੍ਰੰਤੂ ਇਸ ਘੋਰ ਬਿਪਤਾ ਦੀ ਘੜੀ ਬ੍ਰਤਾਨੀਆਂ ਦੇ ਦਾਨੇ ਰਾਜ ਕਰਮਚਾਰੀਆਂ ਇਸ ਸਮੇਂ ਨੂੰ ਨਿਹਾਇਤ ਨਾਜ਼ਕ ਵੇਲਾ ਦੱਸਦੇ ਹੋਏ ਵੀ ਹਿੰਮਤ ਨਹੀਂ ਹਾਰੀ, ਹੌਸਲਾ ਨਹੀਂ ਛਡਿਆ ਤੇ ਅੱਗੋਂ ਹੋਣ ਵਾਲੇ ਵਾਕਿਆਤ ਨੂੰ ਸਬਰ ਤੇ ਸ਼ਾਂਤੀ ਨਾਲ ਤੱਕਣ ਦਾ ਉਪਦੇਸ਼ ਦਿੱਤਾ। ਅੱਜ ਉਸ ਮੈਦਾਨ ਦਾ ਕੀ ਹਾਲ ਹੈ, ਸ਼ਤਰੂ ਜਿਸ ਜਗ੍ਹਾ ਤੋਂ ਇਨ੍ਹਾਂ ਗਰਮੀਆਂ ਵਿਚ ਚਲਿਆ ਸੀ ਮਾਰ ਮਾਰ ਕੇ ਫਿਰ ਉੱਥੇ ਪੁਚਾ ਦਿਤਾ ਗਿਆ ਹੈ। ਉਸਦੇ ਸਾਥੀ ਬਲਗੇਰੀਆ ਨੂੰ ਜਿੱਤ ਲਿਆ ਹੈ ਤੇ ਉਸਦੀ ਤਾਕਤ ਨੂੰ ਕਾਫੀ ਹੱਦ ਤਕ ਰੋੜ ਦਿੱਤਾ ਗਿਆ ਹੈ ਜਿਸ ਤੋਂ ਸੰਮਿਲਤਾਂ ਦੇ ਮਿੱਤ੍ਰਾਂ ਦੇ ਹਿਰਦੇ ਇਸ ਕਾਮਯਾਬੀ ਤੋਂ ਖੁਸ਼ੀਆਂ ਮਨਾ ਰਹੇ ਹਨ, ਇਸੇ ਭਾਵ ਤੇ ਭਰਥਰੀ ਜੀ ਕਹਿੰਦੇ ਹਨ :-

*ਛਾਂਗਿਆ ਜਾਵੇ ਬ੍ਰਿੱਛ ਚਹਿ*
*ਫਿਰ ਉਹ ਫੈਲ ਫਲਾਇ।*
*ਨਿਕਾ ਹੋਕੇ ਚੰਦਰਮਾਂ*
*ਫਿਰ ਪੂਰਨ ਹੋ ਜਾਇ।*
*ਇਹ ਗਲ ਸੋਚ ਵਿਚਾਰ ਕੇ*
*ਦਾਨੇ ਨਾ ਘਬਰਾਣ।*
*ਜਦੋਂ ਓਹਨਾਂ ਨੂੰ ਜਗਤ ਵਿਚ*
*ਵਿਪਦਾ ਘੇਰੇ ਪਾਣ।*



ਘੋੜੇ ਤੇ ਸਵਾਰ ਹੋਕੇ ਸ਼ਿਕਾਰ ਦੀ ਤਲਾਸ਼ ਵਿਚ ਫਿਰਦੇ ਰਾਜਾ ਪ੍ਰੀਛਤ ਦੀ ਨਜ਼ਰ ਹਿਰਨ ਤੇ ਪਈ, ਰਾਜਾ ਦੇ ਹਥੋਂ ਤੀਰ ਨਿਕਲਨ ਤੋਂ ਪਹਿਲਾਂ ਹਿਰਨ ਚੁੰਗੀਆਂ ਭਰਦਾ ਔਹ ਜਾ ਔਹ ਜਾਂ ਅੱਖਾ ਤੋਂ ਉਹਲੇ ਹੋ ਗਿਆ।

ਹਿਰਨ ਨੂੰ ਇਸ ਤਰ੍ਹਾਂ ਅਗੋਂ ਉਠਦਿਆਂ ਤਕ ਰਾਜੇ ਬਥੇਰੀ ਦੌੜ ਭਜ ਕੀਤੀ, ਪ੍ਰੰਤੂ ਹਿਰਨ ਨਾ ਮਿਲਿਆ, ਹਿਰਨ ਦੀ ਤਲਾਸ਼ ਵਿਚ ਭਟਕਦਾ ਹੋਇਆ ਰਾਜਾ ਸਮੀਕ ਰਿਸ਼ੀ ਦੇ ਪਾਸ ਦੀ ਲੰਘਿਆ ਤੇ ਉਸ ਤੋਂ ਪੁੱਛਣ ਲਗਾ ਕਿ "ਇਸ ਰਸਤੇ ਤੋਂ ਹਿਰਨ ਤਾਂ ਨਹੀਂ ਲੰਘਿਆ" ਰਿਸ਼ੀ ਸਮਾਧੀ ਸਥਿਤ ਸੀ, ਰਾਜੇ ਦੇ ਪ੍ਰਸ਼ਨ ਦਾ ਉੱਤਰ ਕੌਣ ਦੇਂਦਾ? ਰਾਜੇ ਫਿਰ ਪ੍ਰਸ਼ਨ ਕੀਤਾ, ਰਿਸ਼ੀ ਵਲੋਂ ਫਿਰ ਵੀ ਉੱਤਰ ਨਾ ਮਿਲਦਾ ਵੇਖ ਖਿਜੇ ਹੋਏ ਰਾਜੇ ਦੀ ਨਜਰੇ ਇਕ ਮੋਇਆ ਹੋਇਆ ਸਪ ਪਿਆ ਜਿਸਨੂੰ ਉਠਾਕੇ ਰਿਸ਼ੀ ਦੇ ਗਲੇ ਵਿਚ ਲਪੇਟ ਰਾਜਾ ਚਲਾ ਗਿਆ।

ਕ੍ਰਿਸ਼ਨ ਪਾਸੋਂ ਆਪਣੇ ਪਿਤਾ ਦੇ ਇਸ ਤਰ੍ਹਾਂ ਅਪਮਾਨਤ ਹੋਣ ਦੀ ਖਬਰ ਸੁਣ ਸਿੰਗੀ ਰਿਸ਼ੀ ਨੇ ਪਿਤਾ ਦੇ ਗਲੇ ਵਿਚ ਸਪ ਲਪੇਟਣ ਵਾਲੇ ਨੂੰ ਇਕ ਹਫਤੇ ਵਿਚ ਸੱਪ ਦੇ ਡੰਗ ਨਾਲ ਮਰਨ ਦਾ ਸਰਾਪ ਦਿਤਾ।

ਰਾਜੇ ਦੇ ਕੰਨੀ ਵੀ ਇਹ ਖਬਰ ਅਪੜੀ, ਸੱਪ ਦੇ ਡੰਗ ਤੋਂ ਬਚਣ ਲਈ ਥੰਮਾ ਖੜਾ ਕਰਕੇ ਉਸ ਉਤੇ ਰਹਿਣ ਲਈ ਮਕਾਨ ਬਣਵਾ ਹਰ ਤਰ੍ਹਾਂ ਦੀ ਪੈਹਰਿਆਂ ਦੀ ਚੌਕਸਤਾਈ ਕਰਾ ਦਿਤੀ ਤੇ ਦੇਵਤਿਆਂ ਦੀ ਅਰਾਧਨਾ ਕਰਨ ਲਗਾ। ਹੋਣੀ ਕਿਸੇ ਤੋਂ ਨ ਟਲੀ। ਠੀਕ ਅੱਠਵੇਂ ਦਿਲ ਫੁਲਾਂ ਵਿਚੋਂ ਸੱਪ ਦੇ ਡਸ ਜਾਣ ਤੋਂ ਰਾਜੇ ਦੀ ਮੌਤ ਹੋ ਗਈ। ਭਰਥਰੀ ਜੀ ਇਸੇ ਭਾਵ ਤੋਂ ਕਹਿੰਦੇ ਹਨ :-

ਦਿਲਾ ਦਿਓਤਿਆਂ ਤਾਈਂ ਤੂੰ ਟੇਕ ਮੱਥਾ,
ਪਰ ਦਿਓਤੇ ਵਿਧੀ ਅਧੀਨ ਸਾਰੇ।
ਤਾਂਤੇ ਟੇਕ ਵਿਧਾਤਾ ਨੂੰ ਦਿਲਾ ਮੱਥਾ,
ਐਪਰ ਵਿਧੀ ਨ ਕਰਮ ਬਿਨ ਕੁਝ ਸਾਰੇ।
ਜਦੋਂ ਕਰਮਾਂ ਦੇ ਵਸ ਫਲ ਵਿਧੀ ਦੇਵੇਂ,
ਫਲ ਕਰਮਾਂ ਦਾ ਸਕੇ ਨਾ ਕੋਈ ਟਾਰੇ।
ਤਾਂਤੇ ਕਰਮਾਂ ਨੂੰ ਸੀਸ ਨਵਾਈਏ ਜੀ,
ਜਿਨ੍ਹਾਂ ਸਾਹਮਣੇ ਦੇਵਤੇ ਵਿਧੀ ਹਾਰੇ।



ਸ਼ਰਵਨ ਕੁਮਾਰ ਹਥ ਵਿਚ ਘੜਾ ਲਈ ਨਦੀ ਦੇ ਕੰਢੇ ਤੇ ਅਪੜਿਆ ਤੇ ਪਿਤਾ ਲਈ ਠੰਢਾ ਜਲ ਲੈ ਜਾਣ ਦੇ ਖਿਆਲ ਤੋਂ ਘੜੇ ਨੂੰ ਪਾਣੀ ਵਿਚ ਡਬੋਣ ਲਗਾ, ਅਜੇ ਘੜਾ ਸਾਰਾ ਭਰਿਆ ਵੀ ਨਹੀਂ ਸੀ ਕਿ ਸਪ ਵਾਂਗ ਸ਼ੂਕਦਾ ਤੀਰ ਕਾਲਜੇ ਵਿਚ ਵਜਾ, ਸ਼ਰਵਨ ਕੁਮਾਰ 'ਹਾਏ ਮਰ ਗਿਆ' ਕਹਿੰਦਾ ਧਰਤੀ ਤੇ ਲੇਟ ਗਿਆ।

'ਹਾਇ ਮਰ ਗਿਆ' ਦੀ ਆਵਾਜ਼ ਸੁਣ ਰਾਜਾ ਦਸਰਥ ਚੌਂਕਿਆ ਤੇ ਹਿਰਨ ਸਮਝ ਮਾਰੇ ਤੀਰ ਨਾਲ ਆਦਮੀ ਨੂੰ ਘਾਇਲ ਹੋਇਆ ਵੇਖ ਉਸਦੇ ਸਿਰ ਤੇ ਅਪੜਿਆ ਤੇ ਦਮ ਤੋੜ ਰਹੇ ਸ਼ਰਵਨ ਕੁਮਾਰ ਤੋਂ ਨਾਮ ਪੁਛਿਆ ਉਹ ਆਪਣੇ ਪਿਤਾ ਦਾ ਨਾਮ ਤੇ ਠਿਕਾਣਾ ਦਸ ਪਾਣੀ ਦਾ ਘੜਾ ਉਸ ਤਕ ਪੁਚਾਨ ਲਈ ਕਹਿ ਸਦਾ ਲਈ ਸੋ ਗਿਆ।

ਨੇਤ੍ਰ ਹੀਨ ਰਿਸ਼ੀ ਨੇ ਪੈਰਾਂ ਦੀ ਖੜਕ ਸੁਨ ਪੁਤਰ ਤੋਂ ਦੇਰ ਨਾਲ ਆਵਨ ਦਾ ਕਾਰਨ ਪੁਛਿਆ, ਅਗੋਂ ਉਤਰ ਮਿਲਨ ਦੀ ਜਗਹ ਹਥ

ਵਿਚ ਪਾਣੀ ਦਾ ਛੰਨਾ ਮਿਲਿਆ, ਰਿਸ਼ੀ ਨੇ ਪਾਣੀ ਦਾ ਛੰਨਾ ਧਰਤੀ ਤੇ ਰਖ ਪੁਛਿਆ ਕਿ ਤੂੰ ਮੇਰੀ ਕੁਟੀਆ ਵਿਚ ਕੌਣ ਹੈਂ ਤੇ ਸ਼ਰਵਨ ਕਿਥੇ ਹੈ? ਸਹਿਮੇ ਹੋਏ ਰਾਜਾ ਦਸਰਥ ਨੇ ਥਿੜਕਦੀ ਜ਼ਬਾਨ ਨਾਲ ਸ਼ਰਵਨ ਕੁਮਾਰ ਦੀ ਮੌਤ ਦੀ ਖਬਰ ਸੁਨਾਈ, ਪੁਤਰ ਦੀ ਮੌਤ ਦੀ ਖਬਰ ਨੇ ਰਿਸ਼ੀ ਦੇ ਦਿਲ ਦੀ ਹਰਕਤ ਬੰਦ ਕਰ ਦਿੱਤੀ ਤੇ ਇਹ ਕਹਿੰਦੇ ਨੇ- ਜਿਕਣ ਪੁਤ੍ਰ ਦੇ ਵਿਯੋਗ ਵਿਚ ਮੈਂ ਪ੍ਰਾਣ ਦਿੱਤੇ ਹਨ ਤੂੰ ਭੀ ਇਸਤ੍ਰਾਂ ਪ੍ਰਾਣ ਦੇਵੇਂਗਾ-ਇਹ ਸਰੀਰ ਛਡ ਦਿਤਾ।

ਮਹਾਰਾਜ ਰਾਮ ਚੰਦਰ ਨੂੰ ਤਖਤ ਮਿਲਨ ਦੇ ਕਾਰਣ ਅਜੁਧਯਾ ਵਿਚ ਘਰ ਘਰ ਮੰਗਲਾਚਾਰ ਹੋ ਰਿਹਾ ਹੈ, ਰਾਜਾ ਖੁਸ਼ੀ ਤੇ ਪ੍ਰਜਾ ਉਤਸ਼ਾਹ ਵਿਚ ਹੈ ਅਜਿਹੇ ਸਮੇਂ ਸ਼ਰਵਨ ਕੁਮਾਰ ਦੀ ਹਤਯਾ ਵਾਲੇ ਕਰਮ ਦਾ ਫਲ ਮਿਲਨ ਦਾ ਸਮਾਂ ਆ ਪੁਜਾ, ਕੈਕਈ ਨੇ ਦਿਤਾ ਹੋਇਆ ਬਚਨ ਯਾਦ ਕਰਾ ਰਾਮਚੰਦ੍ਰ ਨੂੰ ੧੪ ਬਰਸ ਲਈ ਬਨਬਾਸ ਤੇ ਭਰਤ ਨੂੰ ਤਖਤ ਮਿਲਣ ਲਈ ਰਾਜੇ ਨੂੰ ਮਜਬੂਰ ਕੀਤਾ, ਰਾਮਚੰਦ੍ਰ, ਲਛਮਨ ਤੇ ਸੀਤਾ ਬਨ ਨੂੰ ਜਾਂਦੇ ਹਨ, ਪੁਤ੍ਰ ਦੇ ਇਸ ਅਸੈਹ ਵਿਯੋਗ ਵਿਚ ਦਸਰਥ ਮਹਲ ਦੀ ਛੱਤ ਤੋਂ ਗਿਰ ਪ੍ਰਾਣ ਦੇ ਦਿੱਤੇ। ਭਰਥਰੀ ਜੀ ਇਸੇ ਭਾਵ ਤੇ ਕਹਿੰਦੇ ਹਨ :-

*ਓਸ ਕਰਮ ਨੂੰ ਸੀਸ ਨਿਵਾਂਦੇ ਹਾਂ*
*ਜਿਸਨੇ ਅਸਰ ਹੇਠਾਂ ਬ੍ਰਹਮਾਂ ਲਾਇਆ ਏ।*
*ਬੈਠਾ ਵਿਚ ਬ੍ਰਹਮੰਡ ਦੇ ਪੇਟ ਅੰਦਰ*
*ਕੰਮ ਕਰੇ ਘੁਮਿਆਰ ਜਿਓਂ ਆਇਆ ਏ।*
*ਜਿਸਨੇ ਵਿਸ਼ਨੂੰ ਨੂੰ ਲੈਣ ਅਵਤਾਰ ਦਸਦਾ*
*ਸੰਕਟ ਵੱਡਾ ਏ ਆਨ ਕੇ ਪਾਇਆ ਏ।*

*ਜਿਸਨੇ ਸ਼ਿਵਾਂ ਦੇ ਹੱਥ ਵਿਚ ਖੋਪਰੀ ਦੇ*
*ਦਰ ਦਰ ਮੰਗਣ ਤੇ ਪਿੰਨਣ ਚੜ੍ਹਾਇਆ ਏ।*
*ਜਿਸ ਨੇ ਸੂਰਜ ਨੂੰ ਚੱਕ੍ਰ ਵਿਚ ਪਾਇਆ ਏ*
*ਦਿਨੇ ਰਾਤ ਹੀ ਘੁੰਮ ਘੁਮਾਇਆ ਏ।*



ਯੂਰਪ ਵਿੱਚ ਕਲਾ ਦਾ ਡੌਰੂ ਵੱਜਿਆ, ਕੈਸਰ ਜਰਮਨੀ, ਆਸਟਰੀਯਾ ਤੇ ਟਰਕੀ ਨੂੰ ਨਾਲ ਲੈਕੇ ਮੈਦਾਨ ਵਿਚ ਉਤਰਿਆ। ਦੂਜੇ ਪਾਸੇ ਸਰਵੀਆ, ਬਿਲਜੀਅਮ, ਫ੍ਰਾਂਸ, ਬ੍ਰਤਾਨੀਆਂ, ਰੂਸ, ਇਟਲੀ, ਰੋਮਾਨੀਆਂ ਤੇ ਅਮ੍ਰੀਕਾ ਸਮੇਂ ਸਮੇਂ ਤੇ ਸ਼ਾਮਲ ਹੋਂਦੇ ਰਹੇ, ਦੋਨਾਂ ਧਿਰਾਂ ਤੋਂ ਕਟਕਾਂ ਦੀ ਅੱਗ ਵਸਣ ਲੱਗੀ ਤੇ ਕਿਆਮਤ ਦੇ ਨਜ਼ਾਰੇ ਮਨੁੱਖ ਜਾਤੀ ਨੂੰ ਵੇਖਣੇ ਪਏ, ਸੰਮਿਲਤ ਸ਼ਕਤੀਆਂ ਆਪਣੀ ਸੈਨਾਂ ਦੀ ਜ਼ਿਆਦਤੀ ਤੇ ਵਸੀਲਿਆਂ ਦੀ ਬਹੁਤਾਤ ਦੇ ਹੋਂਦਿਆਂ ਵੀ ਆਲਸ ਨਹੀਂ ਕੀਤਾ ਪੂਰੀ ਸਰਗਰਮੀ ਨਾਲ ਯੁਧ ਜਾਰੀ ਰਖਿਆ। ਸਰਵੀਆ, ਬਿਲਜੀਅਮ ਨੂੰ ਦਬਾਕੇ ਤੇ ਫ੍ਰਾਂਸ ਦਾ ਕੁਝ ਇਲਾਕਾ ਵੈਰੀ ਨੇ ਆ ਲਿਆ, ਰੋਮਾਨੀਆਂ ਤੇ ਕਬਜਾ ਕਰ ਲਿਆ। ਰੂਸ ਨੂੰ ਸੰਮਿਲਤਾਂ ਨਾਲੋਂ ਨਖੇੜ ਸ੍ਰਕਾਰ ਬਣਾ ਲਿਆ। ਇੰਨਾਂ ਕੁਝ ਹੋ ਜਾਣ ਤੇ ਵੀ ਬ੍ਰਤਾਨੀਆਂ ਨੇ ਹਿੰਮਤ ਨਹੀਂ ਹਾਰੀ।

"ਜਬੇ ਬਾਨ ਲਾਗੇ ਤਬੇ ਰੋਸ ਜਾਗੇ।" ਦੇ ਵਾਕ ਅਨੁਸਾਰ ਵਧੀਕ ਜੋਸ਼ ਤੇ ਸਰਗਰਮੀ ਨਾਲ ਜੰਗ ਨੂੰ ਜਾਰੀ ਰਖਿਆ ਜਿਸ ਤੋਂ ਅੰਤ ਨੂੰ ਸੰਮਿਲਤਾਂ ਨੇ ਫਤੇ ਪਾਈ, ਇਸੇ ਭਾਵ ਤੇ ਭਰਥਰੀ ਜੀ ਕਹਿੰਦੇ ਹਨ।

*ਜਦੋਂ ਦੇਓਤਿਆਂ ਸਾਗਰ ਨੂੰ ਰਿੜਕਿਯਾਏ*
*ਪਹਿਲੋਂ ਰਤਨ ਅਮੋਲਵੇਂ ਬਾਹਰ ਆਏ*
*ਦੇਓਤੇ ਫਸੇ ਨਾਂ ਰਤਨਾਂ ਦੇ ਲੋਭ ਅੰਦਰ*

ਗਏ ਰਿੜਕਦੇ ਅੱਤ ਦਾ ਜ਼ੋਰ ਲਾਏ
ਬਿਖ ਨਿਕਲਿਆ ਫੇਰ ਬੀ ਨਹੀਂ ਹਾਰੇ
ਛੱਡ ਬੈਠੇ ਨਾਂ ਜ਼ੈਹਰ ਦਾ ਖੌਫ ਖਾਏ
ਜਦ ਤਕ ਅੰਮ੍ਰਿਤ ਨਾ ਉਨ੍ਹਾਂ ਨੇ ਕੱਢ ਲੀਤਾ
ਲਾਈ ਜ਼ੋਰ ਗਏ ਗਏ ਜ਼ੋਰ ਲਾਏ
ਇਸ ਤੋਂ ਸਿੱਧ ਹੈ ਧੀਰ ਜੀ ਅਰਥ ਅਪਨਾ
ਬਿਨਾਂ ਸਿੱਧ ਕੀਤੇ ਨਹੀਂ ਭੱਜ ਜਾਏ।



ਨਿਤ ਦੀਆਂ ਭਾਜੜਾਂ ਤੇ ਲਗਾਤਾਰ ਸ਼ਿਕਸ਼ਤਾਂ ਦੇ ਹਥੋਂ ਨਿਢਾਲ ਹੋ ਜੰਗਲ ਵਿਚ ਇਕ ਦਰਖਤ ਹੇਠ ਪਿਆ ਬਾਬਰ ਆਪਣੇ ਭਵਿਸ਼ਤ ਤੇ ਵਿਚਾਰ ਕਰਨ ਲੱਗਾ, ਮੁਹਿਮਾਂ ਦੀਆਂ ਨਾ ਕਾਮਯਾਬੀਆਂ ਇਕ ਇਕ ਕਰਕੇ ਚਿੱਤਰ ਬਣਾ ਅੱਖਾਂ ਦੇ ਸਾਹਮਣਿਓਂ ਗੁਜ਼ਰਨ ਲੱਗੀਆਂ, ਇਸ ਤਰ੍ਹਾਂ ਨਿਰਾਸਾ ਦੇ ਵਿਚ ਡੁੱਬੇ ਬਾਬਰ ਦੀ ਨਜ਼ਰ ਇਕ ਕੀੜੀ ਤੇ ਪਈ ਜੋ ਇਕ ਦਾਣੇ ਨੂੰ ਉਠਾ ਬ੍ਰਿਛ ਤੇ ਚੜ੍ਹਨ ਲੱਗੀ ਸੀ, ਬਾਬਰ ਨੇ ਗਿਣਿਆ ਕਿ ਇਕ ਨਹੀਂ, ਦੋ ਨਹੀਂ, ਅੱਠ ਨਹੀਂ, ਦਸ ਨਹੀਂ, ੩੬ ਤੇ ਹਾਂ ੩੦ ਤੇ ਛੀ ਛੱਤੀ ਵਾਰ ਉਸ ਕੀੜੀ ਨੇ ਦਾਣੇ ਨੂੰ ਚੁੱਕ ਬ੍ਰਿਛ ਤੇ ਚੜ੍ਹਨ ਦੀ ਹਿੰਮਤ ਕੀਤੀ ਕਦੇ ਚਪਾ, ਕਦੇ ਗਿੱਠ, ਕਦੇ ਫੁੱਟ ਤੇ ਕਦੇ ਦੋ ਫੁਟ ਉਚਾਈ ਤੇ ਚੜ੍ਹ ਹਰ ਵਾਰ ਧਰਤੀ ਤੇ ਡਿਗੀ, ਪ੍ਰੰਤੂ ਉਸਨੇ ਹਿੰਮਤ ਨਹੀਂ ਹਾਰੀ, ਹਰ ਵਾਰ ਪਹਿਲਾਂ ਨਾਲੋਂ ਵਧੀਕ ਸਰਗਰਮੀ ਨਾਲ ਦਾਣੇ ਨੂੰ ਚੁੱਕ ਉਪਰ ਚੜ੍ਹਨ ਲਈ ਉੱਦਮ ਕੀਤਾ, ੩੬ ਵਾਰ ਗਿਰ ਸੈਂਤੀਵੀ ਵਾਰ ਉਹ ਦਾਣੇ ਨੂੰ ਲੈ ਆਪਣੇ ਨੀਯਤ ਅਸਥਾਨ ਤੇ ਜਾ ਅਪੜੀ, ਕੀੜੀ ਦਾ ਇਹ ਉਦਮ ਤੇ ਕਾਮਯਾਬੀ ਵੇਖ ਬਾਬਰ ਦੇ ਟੁਟੇ ਹੋਏ ਦਿਲ ਨੂੰ

ਧਰਾਸ ਬੱਝੀ ਤੇ ਹਿੰਮਤ ਦੀ ਕਮਰ ਬੰਨ੍ਹ ਖੜਾ ਹੋ ਗਿਆ ਤੇ ਇੰਨ੍ਹਾਂ ਕਾਮਯਾਬ ਹੋਇਆ ਕਿ ਆਪਣੇ ਮੁਲਕ ਵਿਚ ਹੀ ਨਹੀਂ ਹਿੰਦ ਵਿਚ ਵੀ ਸਦੀਆਂ ਉਸਦਾ ਰਾਜ ਕਾਇਮ ਰਿਹਾ। ਭਰਥਰੀ ਜੀ ਇਸੇ ਭਾਵ ਨੂੰ ਕਹਿੰਦੇ ਹਨ ਕਿ :-

*ਆਲਸ ਵਰਗਾ ਸ਼ਤਰੂ*
*ਹੋਰ ਨ ਏਸ ਸਰੀਰ।*
*ਉੱਦਮ ਜਿਹਾ ਨ ਸਾਕ ਹੈ*
*ਜੋ ਹਰਦਾ ਸਭ ਪੀੜ।*



ਇਕ ਸ਼ਾਹੂਕਾਰ ਲਾਲਾ ਸਫਰ ਵਿਚ ਜਾ ਰਿਹਾ ਸੀ, ਰਸਤੇ ਵਿਚ ਇਕ ਜੁਲਾਹ ਮੁੰਡਾ ਮਿਲ ਪਿਆ। ਇਹ ਮੁੰਡਾ ਕੋਈ ਵੀਹ ਵਰ੍ਹੇ ਦੀ ਉਮਰ ਦਾ, ਮਿਸ ਭਿੰਨਾ, ਬੜੇ ਸ਼ੌਕ ਸ਼ਾਨ ਨਾਲ ਸਹੁਰਿਆਂ ਨੂੰ ਜਾ ਰਿਹਾ ਸੀ ਪੱਲੇ ਦੋ ਰੁਪਯੇ ਭੀ ਬਧੇ ਹੋਏ ਸਨ। ਰਸਤਾ ਬਿਖੜਾ ਤੇ ਤ੍ਰਿਕਾਲਾਂ ਦਾ ਵੇਲਾ ਹੁੰਦਾ ਦੇਖਕੇ ਸ਼ਾਹ ਦੀ ਜਾਨ ਸੁਕ ਰਹੀ ਸੀ, ਇਸ ਤਿਨਕੇ ਦੇ ਸ਼ਹਾਰੇ ਨਾਲ ਦੂਣਾ ਹੋ ਗਿਆ। ਇਕ ਇਕ ਤੇ ਦੋ ਯਾਰਾਂ ਅਨੁਸਾਰ ਸੋਚਨ ਲਗਾ ਭਾਵੇਂ ਮੂਰਖ ਹੈ ਪਰ ਰਾਤ ਕੱਟਨ ਦਾ ਆਸਰਾ ਹੈ, ਉਂਵ ਭੀ ਹਿੰਮਤੀ ਹੈ ਔਖ ਸੌਖ ਨੂੰ ਰਲਕੇ ਕਟ ਲਵਾਂਗੇ।

ਸੂਰਜ ਛਿਪਦਿਆਂ ਹੀ ਹਨੇਰੇ ਨੇ ਪੈਰੋ ਪੈਰ ਅਪਣਾ ਜਾਲ ਵਿਛਾਉਣਾ ਸ਼ੁਰੂ ਕਰ ਦਿਤਾ। ਪੰਛੀ ਬਸਤੀਆਂ ਤੋਂ ਉਡ ਉਡ ਕੇ ਜੰਗਲੀ ਰੁਖਾ ਵਲ ਆ ਰਹੇ ਸਨ। ਸ਼ਾਹ ਨੇ ਭੀ ਉਤਾਰਾ ਕਰਨ ਦੀ ਠਹਿਰਾਈ। ਸ਼ਾਹ ਤਾਂ ਰਸਤੇ ਤੋਂ ਲਾਂਭ ਹੋਕੇ ਇਕ ਰੁਖ ਦੀ ਆੜ ਵਿਚ ਲੁਕ ਗਿਆ ਪਰ ਜੁਲਾਹੇ ਨੇ ਇਹ ਕਹਿਕੇ ਕਿ ਮੈਂ ਤੇਰੇ ਨੇੜੇ ਨਹੀਂ ਸੌਂਦਾ ਤੂੰ ਮੇਰੇ

ਰੁਪਏ ਖੋਹ ਲਏਂਗਾ, ਐਨ ਰਸਤੇ ਦੇ ਉਪਰ ਡੇਰੇ ਪਾ ਲਏ। ਅਧੀ ਕੁ ਰਾਤ ਹੋਈ ਤਾਂ ਚੋਰਾਂ ਦੀ ਇਕ ਟੋਲੀ ਇਥੋਂ ਦੀ ਲੰਘਣ ਵਾਸਤੇ ਆਈ। ਜੁਲਾਹੇ ਹੁਰਾਂ ਦੂਰੋਂ ਹੀ ਲਲਕਾਰਿਆ ਭਈ ਰਸਤਾ ਛਡਕੇ ਤੁਰਨਾ ਅਗੇ ਰਾਹੀ ਸੁਤਾ ਹੋਇਆ ਹੈ।

ਚੋਰ : ਭਾਈ ਕੇਹੜਾ ਰਾਹੀ ਹੈ?

ਜੁਲਾਹਾ : ਮੈਂ ਸ਼ਾਦੀ ਜੁਲਾਹ ਬਾਸਰਕਿਆਂ ਦਾ।

ਚੋਰ : ਭਾਈ ਐਸ ਵੇਲੇ ਐਥੇ ਕਿਉਂ?

ਸ਼ਾਦੀ : ਸਹੁਰੇ ਜਾ ਰਹੇ ਹਾਂ।

ਚੋਰ : ਕੁਝ ਪਾਸ ਭੀ ਹੈ ਕਿ ਨਿਰੀ ਸ਼ੁਕੀਨੀ?

ਸ਼ਾਦੀ : ਦੋ ਰੁਪਏ ਹਨ, ਦੋ। (ਏਨੇ ਚਿਰ ਨੂੰ ਚੋਰ ਪਾਸ ਪਹੁੰਚ ਗਏ)

ਚੋਰ : ਦੇਖੀਏ ਤਾਂ ਸਹੀ।

ਸ਼ਾਦੀ : (ਲੰਗੋਟੀਓਂ ਖੋਹਲਕੇ) ਲੈ ਦੇਖ ਲੈ।

ਚੋਰ : ਖੋਟੇ ਤਾਂ ਨਹੀਂ?

ਸ਼ਾਦੀ : ਓ ਯਾਰ ਤੂੰ ਪਰਖਾ ਲੈ ! ਔਹ ਦੇਖਾਂ ਸ਼ਾਹ ਰੁਖਾਂ ਵਿਚ ਸੁਤਾ ਹੋਯਾ।

ਸ਼ਾਹ ਭੀ ਇਸ ਮੂਰਖ ਦੀਆਂ ਗਲਾਂ ਸੁਣ ਰਿਹਾ ਸੀ, ਜਦ ਸ਼ਾਹ ਦਾ ਨਾਮ ਜੁਲਾਹੇ ਨੇ ਲਿਆ ਖਾਨਿਓਂ ਗਈ। ਲੈ ਭਾਈ ਚੰਗੇ ਫਸੇ, ਮੰਗੀ ਸੀ ਘੋੜੀ ਹੇਠ ਨੂੰ ਮਿਲ ਗਈ ਉਤੇ ਨੂੰ। ਇਸ ਭੜੂਏ ਨੇ ਮਦਦ ਤਾਂ ਕੀ ਕਰਨੀ ਸੀ ਉਲਟਾ ਜਾਨ ਮਰਵਾਣ ਲਗਾ ਹੈ, ਪਰ ਸ਼ਾਹ ਨੇ ਅਕਲ ਕੀਤੀ, ਵਾਜ ਸੁਣਦਿਆਂ ਸਾਰ ਸਿਰ ਤੇ ਪੈਰ ਰਖਕੇ ਨਸਾ, ਅਰ ਪੂਰੇ ਸਵਾ ਦੋ ਕੋਹਾਂ ਤੇ ਜਾਕੇ ਸਾਹ ਲਿਆ ਉਥੇ ਖਲੋਕੇ ਜ਼ਰਾ ਦਮ ਲਿਆ ਤੇ ਅਗੋਂ ਲਈ ਸਹੁੰ ਪਾਈ ਭਈ ਮੂਰਖ ਨਾਲ ਕਦੇ ਸੰਗ ਨਹੀਂ ਕਰਨਾ।

ਭਾਵ -

ਮੂਰਖ ਸੰਗ ਨ ਕਰੀਏ ਭੁਲ ਭੁਲਾਇਕੇ,
ਮਾਰੂ ਯਾ ਮਰਵਾਊ ਕਿਤੇ ਫਸਾਇਕੇ।
ਮੂਰਖ ਨਾਲ ਨ ਵਾਹ ਪਵੇ ਵਿਚ ਰਾਹ ਦੇ,
ਨਾਹਿ ਤਾਂ ਮਲੀਏ ਤਲੀਆਂ ਪਛੋਤਾਇਕੇ।
ਮੂੜ੍ਹ-ਸੰਗ ਵਿਚ ਸਦਾ ਲੜਾਈ ਹੋਇਗੀ,
ਵਿਚ ਨਦੀ ਦੇ ਡੋਬੂ ਜੱਫਾ ਪਾਇਕੇ।
ਜੇਕਰ ਚਾਹੇਂ ਸੁਖ ਆਪਣੇ ਆਪ ਦੀ,
ਮੂੜ੍ਹ-ਸੰਗ ਤੋਂ ਪੱਲਾ ਰੱਖ ਬਚਾਇਕੇ।



ਸਿਕੰਦਰ ਬਾਦਸ਼ਾਹ ਜਿਸਨੂੰ ਸਾਰੇ ਸੰਸਾਰ ਪਰ ਹਕੂਮਤ ਕਰਨ ਦੇ ਚਾਉ ਨੇ ਬੇਚੈਨ ਕੀਤਾ ਹੋਇਆ ਸੀ, ਇਕ ਸਮੇਂ ਅਫਰੀਕਾ ਦੇ ਇਕ ਐਸੇ ਭਾਗ ਵਿਚ ਜਾ ਪਹੁੰਚਾ ਜੋ ਆਬਾਦੀ ਵਾਲੇ ਹਿਸੇ ਤੋਂ ਬਿਲਕੁਲ ਪਸਿੱਤਾ ਸੀ। ਇਥੋਂ ਦੇ ਵਸਨੀਕ ਏਕਾਂਤ ਸੇਵੀ, ਰਬ ਦੇ ਭਉ ਵਾਲੇ ਤੇ ਡਾਢੇ ਸੁਸ਼ੀਲ ਸੁਭਾਵ ਸਨ। ਇਨ੍ਹਾਂ ਲੋਕਾਂ ਲਈ ਸਿਕੰਦਰ ਜੈਸੇ ਸ੍ਵਾਰਥੀ ਬਾਦਸ਼ਾਹ ਦਾ ਆਉਣਾ ਬੜਾ ਦੁਖਦਾਈ ਭਾਸਿਆ। ਇਕ ਸਰਦਾਰ ਨੇ ਸਿਕੰਦਰ ਦੀ ਰੋਟੀ ਵਰਜੀ, ਜਦ ਦਸਤਰਖਾਨ ਪਰ ਬੈਠਾ ਤਾਂ ਉਸਨੇ ਸੋਨੇ ਦੀ ਥਾਲੀ ਵਿਚ ਸੋਨੇ ਦੀ ਰੋਟੀ ਸੋਨੇ ਦੇ ਕੌਲ ਵਿਚ ਸੋਨੇ ਦੇ ਅੰਡੇ, ਸੋਨੇ ਦੀਆਂ ਖਜੂਰਾਂ ਤੇ ਸੋਨੇ ਦੀਆਂ ਅਜੀਰਾਂ ਗਲ ਕੀ ਸਭ ਚੀਜ਼ ਸੋਨੇ ਦੀ ਹੀ ਰਖੀ। ਸਿਕੰਦਰ ਹੈਰਾਨ ਹੋ ਕੇ ਪੁਛਨ ਲਗਾ : ਕੀ ਤੁਹਾਡੇ ਸੋਨਾਂ ਹੀ ਖਾਈਦਾ ਹੈ?

ਸਰਦਾਰ : ਹਜ਼ੂਰ ਨਹੀਂ, ਸਾਡੇ ਕਣਕ ਚਾਉਲ ਖਜੂਰ ਖਾਂਦੇ ਹਨ।

ਸਿਕੰਦਰ : ਫਿਰ ਮੇਰੇ ਵਾਸਤੇ ਸੋਨਾਂ ਕਿਉਂ?

ਸਰਦਾਰ : ਜੇ ਤੁਸਾਂ ਕਣਕ ਦੀ ਰੋਟੀ ਖਾਣੀ ਹੁੰਦੀ ਤਾਂ ਇਡੀ ਦੂਰ ਖੇਚਲ ਕਰਕੇ ਆਉਣ ਦੀ ਕੀਹ ਲੋੜ ਸੀ?

ਸਿਕੰਦਰ ਇਹ ਸੁਣਕੇ ਸ਼ਰਮਿੰਦਾ ਜਿਹਾ ਹੋ ਗਿਆ ਅਰ ਸਰਦਾਰ ਨੇ ਓਹ ਚੀਜ਼ਾਂ ਚੁਕ ਕੇ ਦੂਸਰਾ ਭੋਜਨ ਛਕਾਯਾ :

*ਭਾਵ – ਲਖ ਕਰੋੜਾਂ ਜੋੜਕੇ*
*ਮਨ ਫੇਰ ਨ ਤ੍ਰਿਪਤੀ ਪਾਂਵਦਾ,*
*ਮਹਲ ਮਾੜੀਆਂ ਸਾਂਭਕੇ*
*ਅੱਗੇ ਹੀ ਅੱਗੇ ਧਾਂਵਦਾ,*
*ਲੋਭ ਲਹਿਰ ਵਿਚ ਡੁਬਕੇ*
*ਨਿਤ ਦੁੱਖੋ ਦੁਖ ਉਠਾਂਵਦਾ,*
*ਦੇਖੋ ਜੇ ਪਰ ਸੋਚਕੇ*
*ਦੋਵੇਂ ਹੀ ਟੁਕੜੇ ਖਾਂਵਦਾ।*

–

*ਮੰਮਟ ਮਹਿਲ ਉਸਾਰਕੇ*
*ਚੜ੍ਹ ਉਚਾ ਗਿਰਦੇ ਤਾੜਦਾ*
*ਮੈਥੋਂ ਉਚਾ ਹੋਰ ਕੋ,*
*ਹੈ ਜਗਤ ਵਿਖੇ ਦਮ ਮਾਰਦਾ,*
*ਨੀਵੇਂ ਸਭ ਨੂੰ ਕਰਨ ਹਿਤ,*
*ਦਿਨ ਰਾਤੀ ਖੂਨ ਗੁਜ਼ਾਰਦਾ,*
*ਦੇਖੋ ਜੇ ਪਰ ਸੋਚ ਕੇ,*
*ਹੈ ਮਾਲਕ ਉਸੇ ਅਹਾਰ ਦਾ।*

ਸੋਨਾਂ ਚਾਂਦੀ ਜੋੜਕੇ,
ਲਖ ਪਤੀਆਂ ਸੇਠ ਕਹਾ ਸਕੇ,
ਦੇਸਾਂ ਮੁਲ ਖਰੀਦ ਕੇ
ਅਪਨੇ ਘਰ ਅੰਦਰ ਪਾ ਸਕੇ,
ਚਾਹੇ ਤਾਂ ਸੰਸਾਰ ਨੂੰ
ਦੇ ਤਲਬਾਂ ਨੌਕਰ ਲਾ ਸਕੇ,
ਦੇਖੋ ਜੇ ਪਰ ਸੋਚ ਕੇ,
ਟੁਕੜ ਉ ਦੋਵੇਂ ਖਾ ਸਕੇ।



ਇਕ ਸਿੱਧੜ ਜਿਹਾ ਆਦਮੀ ਇਕ ਦਿਨ ਰਾਜੇ ਦੇ ਸ਼ਹਿਰ ਵਿਚ ਆਇਆ। ਸ਼ਹਿਰ ਦੀ ਸੈਰ ਕਰਦਾ ਕਰਦਾ ਰਾਜ ਮਹਿਲਾਂ ਦੇ ਲਾਗੇ ਜਾ ਖੜੋਤਾ ਕਦੇ ਬਾਹਰ ਝਾਤੀ ਮਾਰੇ ਕਦੇ ਅੰਦਰ, ਇੰਨੇ ਨੂੰ ਅੰਦਰੋਂ ਇਕ ਮਰਾਸੀ ਨਿਕਲਿਆ ਇਸ ਨਾਲ ਅਗੇ ਇਸਦੀ ਥੋੜੀ ਜਿਹੀ ਜਾਨ ਪਛਾਨ ਸੀ। ਔਬੜ ਨੇ ਵੇਖਕੇ ਕਿਹਾ ਆ ਦਾਦਾ ਤੂੰ ਕਿਥੇ?

ਮਰਾਸੀ : ਜਜਮਾਨ, ਰਾਜ ਦਰਬਾਰ ਵਿਚ ਗਾ ਸੁਣਾ ਕੇ ਆਇਆ ਹਾਂ।

ਔਬੜ : ਤੇ ਆਹ ਤੇਰੇ ਕੋਲ ਲੰਮਾ ਲੰਮਾ ਕੀਹ ਹੈ ਜਿਹਦੇ ਉਤੇ ਨਾਲਾ ਜਿਹਾ ਬੱਧਾ ਹੋਇਆ ਹੈ?

ਮਰਾਸੀ : ਜਜਮਾਨ, ਏਹ (ਸਾਜ਼) ਹੈ ਜਿਸਨੂੰ ਵਜਾਕੇ ਗਾਵੀਦਾ ਹੈ।

ਔਬੜ : ਹੈਂ ! ਸਾਜ ! ਐਡਾ ਲੰਮਾ ਸਾਜ ! ਭਈ ਸਾਜ ਕੀ ਹੁੰਦਾ ਹੈ, ਵਖਾ ਤਾਂ ਸਹੀ।

ਮਰਾਸੀ ਨੇ ਸੋਚਿਆ ਭਈ ਔਬੜ ਦਾ ਜੱਫਾ ਬੁਰਾ, ਏਨੇ ਇਕ ਤਾਰ ਬੀ ਤੋੜ ਦਿਤੀ ਤਾਂ ਦੁਆਨੀ ਲਗ ਜਾਏਗੀ, ਟਾਲਣਾ ਚਾਹੀਏ।

ਕਹਿਣ ਲੱਗਾ ਜਜਮਾਨ ਇਹ ਨਹੀਂ ਦਿਖਾਈ ਦਾ।

ਔਬੜ : ਕਜੋਂ ਭਈ ਦਿਖਾਈਦਾ ਕਿਉਂ ਨਹੀਂ? ਮੈਂ ਤਾਂ ਵੇਖਣਾ ਹੈ, ਅਰ ਵੇਖਣਾ ਭੀ ਜ਼ਰੂਰ ਹੈ। ਮੈਂ ਪਿੰਡ ਜਾਕੇ ਗਲ ਕੀ ਕਰਾਂਗਾ ਕਿ ਆਹ ਆਹ ਚੀਜ਼ ਸ਼ਹਿਰ ਦੀ ਡਿਠੀ ਹੈ।ਤੂੰ ਵਖਾ ! ਵਖਾ ! ਮੈਂ ਕੁਝ ਲਾਹ ਤਾਂ ਨਹੀਂ ਲੈਂਦਾ।

ਮਰਾਸੀ ਨੂੰ ਜਾਨ ਬਚਾਉਣੀ ਔਖੀ ਹੋ ਗਈ। ਅੰਤ ਤੰਬੂਰਾ ਰਖਕੇ ਉਪਰੋਂ ਤਣੀ ਖੋਹਲ ਕੇ ਜਰਾਕੁ ਜਿੰਨਾ ਮੂੰਹ ਨੰਗਾ ਕਰਕੇ ਦਿਖਾ ਦਿਤਾ। ਔਬੜ ਨੂੰ ਹੋਰ ਤਾਂ ਕੁਝ ਨਾ ਦਿਸਿਆ ਇਕ ਮੋਟਾ ਜਿਹਾ ਡੰਡਾ ਤੇ ਇਕ ਪਤਲੀ ਜਿਹੀ ਸੋਟੀ ਮਲੂਮ ਹੋਈ ਤਾਰਾਂ ਤੂਰਾਂ ਸਭ ਹੇਠ ਸਨ, ਔਬੜ ਨੇ ਅਨੁਮਾਨ ਕਰ ਲਿਆ ਭਈ ਇਕ ਡੰਡਾ ਤਾਂ ਹਲ ਦੀ ਮੂਹਰੀ ਜਿੱਡਾ ਮੋਟਾ ਹੈ ਤੇ ਦੂਜਾ ਪੁਰਾਣੀਕ ਜੇਡਾ। ਵੇਖਕੇ ਕਹਿਣ ਲਗਾ ਬਸ ਐਹੋ ਸੀ ਸਾਜ? ਬੱਲੇ ਭਈ ਸਾਜ ! ਇਹ ਤਾਂ ਕਿਸੇ ਜ਼ਿਮੀਂਦਾਰ ਦਾ ਹੀ ਬਣਾਇਆ ਮਲੂਮ ਹੁੰਦਾ ਹੈ ਵਲਵਿੰਗ ਕੋਈ ਨਹੀਂ। ਹਛਾ ਦਾਦਾ! ਤੁਹਾਨੂੰ ਸਾਜ ਵਜਾਈ ਦਾ ਕੀ ਮਿਲਦਾ ਹੈ?

ਮਰਾਸੀ ਨੇ ਕਿਹਾ ਜਜਮਾਨ, ਜੋ ਕਿਸਮਤ ਵਿਚ ਹੁੰਦਾ ਹੈ ਮਿਲ ਜਾਂਦਾ ਹੈ ਕਦੀ ਦੋ ਕਦੀ ਚਾਰ ਕਦੀ ਦਸ। ਜੇਹਾ ਜੇਹਾ ਸਮਾਂ ਬਣ ਜਾਵੇ ਇਨਾਮ ਮਿਲ ਜਾਂਦਾ ਹੈ ਗੁਜ਼ਰਾਨ ਹਛੀ ਹੁੰਦੀ ਹੈ ਪਾ ਲਾਕੇ ਮਹੀਨੇ ਦੇ ਪੰਜਾਹ ਸਠ ਰੁਪਏ ਬਣ ਜਾਂਦੇ ਹਨ।

ਔਬੜ ਨੇ ਸੋਚਿਆ, ਇਹ ਡੂਮ ਸਾਡੇ ਨਾਲੋਂ ਮੌਜ ਵਿਚ ਹੈ ਅਸੀਂ ਵਾਹੀ ਕਰਕੇ ਮਰ ਜਾਂਦੇ ਹਾਂ ਫੇਰ ਮਾਲਕਾਂ ਤੋਂ ਕੁਝ ਨਹੀਂ ਮਿਲਦਾ, ਏਹ ਦੋ ਲੱਕੜਾਂ ਜੇਹੀਆਂ ਹਿਲਾਕੇ ਪੰਜਾਹ ਸਠ ਰੁਪਏ ਕਮਾ ਲੈਂਦਾ ਹੈ ਕਿਉਂ ਨਾ ਅਸੀਂ ਬੀ ਏਹੋ ਜੇਹੀਆਂ ਦੋ ਲਕੜਾਂ ਬਣਾ ਲਈਏ, 'ਨਾਂ ਵਾਹੀ ਨਾਂ ਜੋਤੀ, ਮਿਲ ਜਾਏ ਖੜੀ ਖੜੋਤੀ।'

ਪਿੰਡ ਜਾਕੇ ਇਕ ਹਲ ਦੀ ਭਜੀ ਹੋਈ ਮੂਹਰੀ ਦੋ ਕੁ ਗਜ ਲੰਮੀ ਲਈ ਤੇ ਇਕ ਪੁਰਾਣੀ, ਇਨਾਂ ਦੋਹਾਂ ਨੂੰ ਛਿਲ ਮੁਛਕੇ ਸਾਫ ਕੀਤਾ ਤੇ ਚਿਟੀ ਚਿਟੀ ਮਿਟੀ ਦਾ ਉਪਰ ਰੋਗਨ ਫੇਰ ਲਿਆ। ਉਪਰ ਖੱਦਰ ਦਾ ਬੁਗ ਸੁਆਕੇ ਚੜ੍ਹਾ ਲਿਆ ਤੇ ਰਵਾਂ ਰਵੀਂ ਰਾਜ ਦਰਬਾਰ ਹੋਰ ਮਰਾਸੀਆਂ ਨਾਲੋਂ ਅਗੇਤਰਾ ਹੀ ਜਾਕੇ ਚੁਪ ਕੀਤਾ ਬੈਠ ਗਿਆ। ਰਾਜੇ ਨੇ ਇਕ ਓਪਰੇ ਆਦਮੀ ਪਾਸ ਕਪੜੇ ਵਿਚ ਲਪੇਟੀ ਹੋਈ ਤਰ ਜੇਹੀ ਵੇਖਕੇ ਪੁਛਿਆ ਤੂੰ ਕੌਣ ਹੈਂ? ਔਬੜ ਨੇ ਕੜਕ ਕੇ ਕਿਹਾ ਮੈਂ ਰਾਗੀ ਹਾਂ ਰਾਗ ਸੁਣਾਵਾਂਗਾ। ਦੇਖਾਂ ਇਹ ਮੇਰਾ ਵਾਜਾ।

ਰਾਜੇ ਨੇ ਸੋਚਿਆ ਏਹ ਕੋਈ ਨਵਾਂ ਗੁਣੀ ਹੈ ਇਸਦਾ ਵਾਜਾ ਵੀ ਨਵੀਂ ਕਿਸਮ ਦਾ ਜਾਪਦਾ ਹੈ, ਇਨੇ ਨੂੰ ਹੋਰ ਮਰਾਸੀ ਭੀ ਆ ਗਏ। ਉਨਾਂ ਨੇ ਜਦ ਅਪਨੇ ਸਤਾਰ ਤੰਬੂਰੇ ਤਾਊਸ ਬਾਹਰ ਕਢੇ ਤਾਂ ਆਪ ਹੈਰਾਨ ਰਹਿ ਗਏ ਭਈ ਮੈਂ ਤਾਂ ਦੋ ਲਕੜਾਂ ਸਮਝਦਾ ਸਾਂ, ਪਰ ਏਹ ਤਾਂ ਬੜਾ ਤੰਦਣ ਤਾਣਾ ਹੈ। ਮਰਾਸੀਆਂ ਨੇ ਸੁਰ ਕਰਕੇ ਜਦ ਗਜ ਫੇਰੇ ਤਾਂ ਡਾਢੀ ਸੋਹਣੀ ਅਵਾਜ਼ ਨਿਕਲੀ। ਔਬੜ ਨੇ ਸੋਚਿਆ ਭਈ ਬੁਰੇ ਫਸੇ ਹੁਣ ਕੋਈ ਜਟਕੀ ਲਾਯਾਂ ਕੰਮ ਬਣੇਗਾ। ਰਾਜੇ ਨੇ ਕਿਹਾ ਭਾਈ ਤੂੰ ਭੀ ਅਪਨਾ ਸਾਜ ਕਢਕੇ ਸੁਰ ਕਰ। ਔਬੜ ਬੋਲਿਆ ਮੇਰਾ ਸਾਜ ਸੁਰ ਕੀਤਾ ਕਰਾਇਆ ਹੈ ਇਸਨੂੰ ਕਦੀ ਛੇੜਨਾ ਪੈਂਦਾ ਹੀ ਨਹੀਂ।

ਰਾਜਾ : ਹੱਲਾ ! ਤੇਰਾ ਐਸਾ ਹਛਾ ਸਾਜ ਹੈ?ਭਈ ਇਸਦਾ ਨਾਮ ਕੀਹ ਹੈ?

ਔਬੜ : ਜੀ ਇਸਦਾ ਨਾਮ ਸ਼ਾਮਲ ਬਾਜਾ ਹੈ।

ਰਾਜਾ : ਹਛਾ ਭਈ ਤੂੰਹੇਂ ਪਹਿਲੇ ਸੁਣਾ ਮੇਰਾ ਤਾਂ ਇਸਦੇ ਸੁਣਨ ਨੂੰ ਬੜਾ ਜੀ ਚਾਹੁੰਦਾ ਹੈ।

ਔਬੜ : ਜੀ ਏਹ ਸਾਰਿਆਂ ਦੇ ਨਾਲ ਵਜਦਾ ਹੈ ਕੱਲਾ ਨਹੀਂ ਵਜਦਾ।

ਰਾਜੇ ਦੀ ਤਵੱਜੋ ਉਸ ਪਾਸੇ ਦੇਖਕੇ ਮਰਾਸੀ ਡਰ ਗਏ ਭਈ ਕਿਤੇ ਸਾਨੂੰ ਹਰਾ ਹੀ ਨਾ ਜਾਏ, ਅਪਨੇ ਸਾਜ ਚੰਗੀ ਤਰਾਂ ਸੁਰ ਕੀਤੇ ਤੇ ਬੜੀ ਪ੍ਰੀਤ ਨਾਲ ਗਾਉਣ ਲਗੇ। ਆਪ ਨੇ ਭੀ ਬੁਗ ਲਾਹ ਕੇ ਮੋਟੀ ਲੱਕੜ ਦੇ ਉਪਰ ਪੁਰਾਣੀ ਫੇਰਨੀ ਸ਼ੁਰੂ ਕਰ ਦਿਤੀ। ਮਰਾਸੀਆਂ ਨੇ ਬੜਾ ਸੁੰਦਰ ਰਾਗ ਗਾਯਾ, ਰਾਜਾ ਅਤੀ ਪ੍ਰਸੰਨ ਹੋਇਆ ਕਹਿਨ ਲਗਾ ਭਈ ਇਹ ਸ਼ਾਮਲ ਬਾਜਾ ਤਾਂ ਡਾਢਾ ਹੀ ਰਸੀਲਾ ਹੈ ਇਸਦੇ ਨਾਲ ਮਿਲਕੇ ਅਜ ਏਹ ਦੂਜੇ ਵਾਜੇ ਵੀ ਬੜੇ ਉਮਦਾ ਹੋ ਗਏ ਹਨ। ਹਛਾ ਦਸ ਰੁਪਏ ਏਸ ਸ਼ਾਮਲ ਵਾਜੇ ਵਾਲੇ ਨੂੰ ਤੇ ਪੰਜ ਪੰਜ ਹੋਰਨਾਂ ਨੂੰ ਦੇ ਕੇ ਰੁਖਸਤ ਕਰੋ।

ਮਰਾਸੀਆਂ ਨੇ ਸੋਚਿਆ ਭਈ ਏਹ ਮੁਫਤ ਦੀ ਸੋਭਾ ਲੈ ਚਲਿਆ ਹੈ ਹੋਵੇ ਨਾਂ ਤਾਂ ਇਸ ਦੀ ਭੰਡੀ ਕਰੀਏ। ਰਾਜੇ ਨੂੰ ਕਹਿਣ ਲਗੇ, ਮਹਾਰਾਜ। ਏਸ ਤਰਾਂ ਕਠੇ ਵਜਾਨ ਵਿਚ ਕੀ ਪਤਾ ਲਗਦਾ ਹੈ ਆਪ ਇਸਦਾ ਵਖਰਾ ਵਾਜਾ ਸੁਣੋ। ਰਾਜੇ ਨੇ ਕਿਹਾ ਹਛਾ ਭਈ ਹੁਣ ਵਖਰਾ ਵਖਰਾ ਸਹੀ। ਔਬੜ ਬੋਲਿਆ ਰਾਜੇ ਵੀ ਲਾਈ ਲਗ ਹੁੰਦੇ ਹਨ ਮੈਂ ਤੈਨੂੰ ਕਿਹਾ ਨਹੀਂ ਏਹ ਸ਼ਾਮਲ ਵਾਜਾ ਹੈ। ਜਾਪਦਾ ਤਾਂ ਪੜ੍ਹਿਆ ਹੋਯਾ ਹੈਂ, ਪਰ 'ਸ਼ਾਮਲ' ਦੇ ਅਰਥ ਭੀ ਨਹੀਂ ਸਮਝ ਸਕਿਆ।

ਮਰਾਸੀਆਂ ਨੇ ਰੌਲਾ ਪਾ ਦਿਤਾ ਨਹੀਂ ਨਹੀਂ ਜ਼ਰੂਰ ਸੁਣਾ, ਜੇਹੜਾ ਵਾਜਾ ਹੋਰਨਾਂ ਦੇ ਨਾਲ ਵਜ ਸਕਦਾ ਹੈ ਓਹ ਵਖਰਾ ਭੀ ਜ਼ਰੂਰ ਵਜ ਸਕਦਾ ਹੈ।

ਔਬੜ ਨੇ ਹੁਣ ਉਸ਼ਟ ਲੱਕੜ ਨਜਾਇ ਵਰਤਿਆ, ਕਹਿਣ ਲਗਾ ਮੈਂ ਜੋ ਤੈਨੂੰ ਆਖਿਆ ਨਹੀਂ ਵਜਦਾ ! ਤੂੰ ਵਡਾ ਵਜਾਊਆ ਹੈਂ? ਤੈਨੂੰ ਵਡੀ ਅਕਲ ਹੈ ਤਾਂ ਲੈ ਵਜਾ ਕੇ ਦਿਖਾ। ਇਹ ਕਹਿਕੇ ਲਕੜਾਂ ਦੋਵੇਂ ਮਰਾਸੀ ਦੇ ਅਗੇ ਸੁਟ ਦਿਤੀਆਂ। ਹੁਣ ਮਰਾਸੀ ਨਿਰੁਤ੍ਰ ਹੋਗਿਆ, ਔਬੜ

ਲਕੜਾਂ ਬੁਗ ਵਿਚ ਲਪੇਟ ਕੇ ਘਰ ਨੂੰ ਤੁਰਦਾ ਹੋਇਆ ਤੇ ਅਗੇ ਨੂੰ ਕੰਨ ਨੂੰ ਹਥ ਲਾਇਆ ਭਈ ਏਥੇ ਮੁੜਕੇ ਨਹੀਂ ਆਉਣਾ।

*ਭਾਵ* -

*ਦੂਰੋਂ ਹਰ ਇਕ ਕੰਮ ਸੁਖਾਲਾ ਲੱਗਦਾ,*
*ਵਾਹ ਪਿਆਂ ਪਰ ਓਹ ਸੁਖਾਲਾ ਨ ਤੱਗਦਾ।*
*ਰਾਜਾ ਦਿਸੇ ਮਹਿਲੀਂ ਮੌਜਾਂ ਮਾਣਦਾ,*
*ਪਰ ਜੋ ਚਿੰਤਾ ਫਿਕਰ, ਉਹੋ ਹੈ ਜਾਣਦਾ।*
*ਉਤੋਂ ਸੁਖੀਆ ਜੀਵਨ ਹਰ ਇਕ ਦਿੱਸਦਾ,*
*ਪਰ ਜਦ ਹਥ ਲਗਾਉ ਤਾਂ ਫੋੜਾ ਫਿੱਸਦਾ।*
*ਹਰ ਕੰਮ ਕਰਨੇ ਹੇਤ, ਓਸਨੂੰ ਟੋਹੀਏ,*
*ਵੇਖ ਨਫਾ ਨੁਕਸਾਨ ਕੰਮ ਨੂੰ ਛੋਹੀਏ।*
*ਗੁਣ ਦੂਸ਼ਨ ਅਰ ਔਖ ਸੌਖ ਪਰਤਾਈਏ,*
*ਹਰ ਪਾਸੇ ਨੂੰ ਦੇਖ ਹਥ ਤਦ ਪਾਈਏ।*
*ਦੇਖਣ ਨੂੰ ਆਸਾਨ ਜੋ ਜਾਪਣ ਕੰਮੜੇ,*
*ਅਗੇ ਜਾਕੇ ਪੈਣ ਕਜੀਏ ਲੰਮੜੇ।*
*ਮਾਖਿਓਂ ਲਾਹੁਣ ਲਗੇ ਡੂੰਮਣਾ ਲੜੇਗਾ,*
*ਫੁਲ ਉਤਾਰਨ ਲਗੇ ਕੰਟਕ ਮੁੜੇਗਾ।*
*ਦਰਯਾ ਅੰਦਰ ਠੀਕ ਮੁਨਾਫੇ ਢੇਰ ਹਨ,*
*ਪਰ ਇਹ ਭੀ ਰਖ ਯਾਦ ਕਿ ਘੁੰਮਨ ਘੇਰ ਹਨ।*
*ਬਿਨ ਜਾਨੇ ਜੋ ਕੰਮ ਕਰੇ ਪਛਤਾਇਸੀ,*
*ਹੋ ਸ਼ਰਮਿੰਦਾ ਬਾਹਰੋਂ ਮੁੜ ਘਰ ਆਇਸੀ।*
*ਬਿਨਾਂ ਗਜਾਨ ਅਭਜਾਸ ਪੇਸ਼ ਕੀ ਚਲੇਗੀ,*
*ਗੁਣੀਆਂ ਦੇ ਵਿੱਚ ਬੈਠ ਦਾਲ ਨ ਗਲੇਗੀ।*



੧ ਅਕਤੂਬਰ ਦੀ ਸਵੇਰ ਸਾਰ ਦੀ ਬਾਤ ਹੈ ਕਿ ਮਿਸਟਰ ਰਿਚਮੰਡ (ਨੀਊਯਾਰਕ ਅਮਰੀਕਾ ਵਾਸੀ) ਅਜੇ ਵਿਚਾਰਾ ਮੰਜੇ ਤੋਂ ਉਠਿਆ ਸੀ ਕਿ ਨੌਕਰ ਨੇ ਇਕ ਕਾਰਡ ਇਸਦੇ ਹੱਥ ਲਿਆ ਦਿਤਾ। ਕਾਰਡ ਨੂੰ ਪੜ੍ਹਦੇ ਸਾਰ ਰਿਚਮੰਡ ਦੇ ਹਥ ਕੰਬਨ ਲਗ ਗਏ, ਰੰਗ ਉਡ ਗਿਆ ਅਰ ਕਾਰਡ ਜ਼ਮੀਨ ਪਰ ਡਿਗ ਪਿਆ, ਉਸਦੀ ਇਸਤ੍ਰੀ ਪਤੀ ਦੀ ਇਹ ਦਸ਼ਾ ਦੇਖਕੇ ਨਸੀ ਅਰ ਕਾਰਡ ਨੂੰ ਛੇਤੀ ਨਾਲ ਪੜ੍ਹਕੇ ਬੇਬਸੀ ਬੋਲ ਉਠੀ। ਹਾਇ ਮੈਂ ਮਰ ਗਈ, ਏਹ ਕਿਸ ਨਖਤੇ ਦਾ ਕੰਮ ਹੈ, ਇਸ ਸਾਲ ਦੇ ਖਾਤਮੇਂ ਤੋਂ ਪਹਿਲੇ ਪਹਿਲੇ ਮਰਨ ਲਈ ਤਿਆਰ ਹੋ ਜਾਓ ਹਾਇ ! ਪਾਪੀਆ ਤੂੰ ਹੈਂ ਕੌਣ ਧਮਕਾਉਣ ਵਾਲਾ। ਮਿਸਟਰ ਰਿਚਮੰਡ ਛੇਤੀ ਛੇਤੀ ਪੁਲਿਸ ਵਿੱਚ ਗਿਆ ਕਾਰਡ ਦਿਖਲਾਯਾ ਭੇਜਣ ਵਾਲੇ ਦਾ ਨਾਮ ਪਤਾ ਕੋਈ ਨਹੀਂ ਸੀ, ਪੁਲੀਸ ਹੈਰਾਨ ਸੀ ਕਿਸਨੂੰ ਪਕੜੇ ਤੇ ਕਿਸ ਨੂੰ ਪੁਛੇ। ਰਿਚਮੰਡ ਨੂੰ ਤਾਂ ਰੁਖਸਤ ਕੀਤਾ ਤੇ ਆਪ ਲਗੇ ਟੋਹਾਂ ਕਰਨ। ਘਰ ਮੁੜ ਆਉਂਦੇ ਰਿਚਮੰਡ ਨੂੰ ਇਸਦਾ ਮਿਤ੍ਰ ਫਰੈਂਕਲਨ ਹਵਾਸ ਉਡੇ ਹੋਏ ਪੁਲੀਸ ਵਲ ਨਸਾ ਜਾਂਦਾ ਮਿਲਿਆ ਅਰ ਕਾਰਡ ਦਿਖਾਕੇ ਕਹਿਣ ਲਗਾ ਦੇਖੋ ਜੀ ਕਿਸੇ ਪਾਜੀ ਨੇ ਕਹੀ ਚਾਲ ਖੇਡੀ ਹੈ ਨਾਂ ਨਾਮ ਹੈ ਨਾਂ ਪਤਾ। ਇਹ ਕਹਿੰਦਾ ਕਹਿੰਦਾ ਉਹ ਤਾਂ ਨਸ ਗਿਆ ਪਰ ਇਸਦਾ ਦੁਖ ਅੱਧਾ ਰਹਿ ਗਿਆ ਕਿ ਹਛਾ ਮੈਂ ਕੱਲਾ ਤਾਂ ਨਹੀਂ ਨਾਲ ਫਰੈਂਕਲਿਨ ਭੀ ਹੈ। ਅਠਵਾਰਾ ਪਾਕੇ ਸ਼ਹਿਰ ਵਿਚ ਇਹਨਾਂ ਕਾਰਡਾਂ ਦੀ ਘਰ ਘਰ ਚਰਚਾ ਸ਼ੁਰੂ ਹੋ ਗਈ। ਅਮਰੀਕਾ ਦੇ ਸਾਰੇ ਵਡੇ ਅਖਬਾਰਾਂ ਨੇ ਇਹ ਦਰਦਨਾਕ ਖਬਰ ਬੜੇ ਬੜੇ ਹਾਸ਼ੀਏ ਚੜ੍ਹਾਕੇ ਛਾਪੀ। ਇਕ ਨੇ ਉਸ ਕਾਰਡ ਦਾ ਹੂਬਹੂ ਫੋਟੋ ਭੀ ਛਾਪ ਕਢਿਆ ਸ਼ਹਿਰ ਦੇ ਸਿਆਣੇ ਇਸ ਸ਼ਰੀਰ ਆਦਮੀ

ਦਾ ਪਤਾ ਕੱਢਣ ਲਈ ਸਿਰ ਮਾਰਨ ਲੱਗੇ। ਕਿਸੇ ਨੇ ਕਿਹਾ ਰਾਤ ਲੇਟਰ ਬਕਸਾਂ ਪਰ ਚੋਰੀ ਪਹਿਰਾ ਲਾਓ, ਕੋਈ ਬੋਲਿਆ ਤਾਜ਼ੀ ਕੁੱਤਿਆਂ ਨੂੰ ਕਾਰਡ ਦੀ ਬੋ ਸੁੰਘਾਕੇ ਦੁੜਾਓ, ਅਰ ਇਕ ਕਰੋੜ ਪਤੀ ਦਵਾਸਾਜ਼ ਨੇ ਤਾਂ ੫੦੦ ਪੌਂਡ ਦੇ ਇਨਾਮ ਦਾ ਇਸ਼ਤਿਹਾਰ ਭੀ ਦੇ ਦਿਤਾ।

੩੧ ਦਸੰਬਰ ਦਾ ਦਿਨ ਆ ਗਿਆ, ਅੱਜ ਮਿਸਟਰ ਰਿਚਮੰਡ ਦੀ ਤਬੀਅਤ ਕੁਝ ਐਸੀ ਬੁਝੀ ਹੋਈ ਹੈ ਕਿ ਕਿਸੇ ਪਾਸੇ ਧਿਆਨ ਜਾਂਦਾ ਹੀ ਨਹੀਂ, ਉਹ ਆਪਨੇ ਆਪ ਨੂੰ ਤਸੱਲੀਆਂ ਦੇਂਦਾ ਹੈ ਕਿ ਮੈਂ ਇਕੱਲੇ ਨੇ ਹੀ ਅੱਜ ਨਹੀਂ ਮਰਨਾ ਸਗੋਂ ਹਜ਼ਾਰਾਂ ਆਦਮੀ ਭੀ ਮੇਰੇ ਸਾਥੀ ਬਣਨੇ ਹਨ ਫਿਰ ਚਿੰਤਾ ਦੀ ਕੀ ਲੋੜ, ਪਰ ਮੌਤ ਦਾ ਡਰ ਹਾਇ ਮੌਤ ਦਾ ਡਰ ਅਜਿਹਾ ਭਿਆਨਕ ਹੈ ਕਿ ਸੌ ਪਾਸੇ ਲਾਓ ਜੀ ਲਗਦਾ ਹੀ ਨਹੀਂ। ਅਜ ਇਸ ਨੇ ੧੨ ਗੋਲੀਆਂ ਵਾਲੀ ਪਿਸਤੌਲ ਭੀ ਭਰਕੇ ਕੋਟ ਦੀ ਜੇਬ ਵਿਚ ਰਖੀ ਹੋਈ ਹੈ ਪਰ ਚਿਤ ਨੂੰ ਸ਼ਾਂਤੀ ਨਹੀਂ। ਪੰਜ ਬਜ ਗਏ ਪਰ ਅਜੇ ਕੋਈ ਮਾਰਨ ਵਾਲਾ ਨਹੀਂ ਆਯਾ। ਰਿਚਮੰਡ ਨੇ ਸੋਚਿਆ ਚਲੋ ਬਜ਼ਾਰ ਦੀ ਹਵਾ ਲਈਏ ਕੋਈ ਹੋਰ ਸਾਥੀ ਭੀ ਅਜੇ ਮੋਯਾ ਹੈ ਕਿ ਨਹੀਂ ਤਮੰਚਾ ਬੜੀ ਸੰਭਾਲ ਨਾਲ ਪਕੜਕੇ ਬਾਹਰ ਨਿਕਲਿਆ ਘੰਟੇ ਕੁ ਵਿਚ ਪਤਾ ਲਗ ਗਿਆ ਕਿ ਅਜੇ ਕੋਈ ਨਹੀਂ ਮੋਯਾ, ਪਰ ੧੨ ਬਜੇ ਰਾਤ ਤਕ ਖਤਰਾ ਹੀ ਖਤਰਾ ਹੈ।

ਮਿਸਟਰ ਰਿਚਮੰਡ ਫਿਰ ਤੁਰਕੇ ਘਰ ਨੂੰ ਚਲਾ ਆਯਾ, ਅਜੇ ਬੂਹੇ ਪੈਰ ਪਾਇਆ ਹੀ ਸੀ ਕਿ ਇਸਤ੍ਰੀ ਖਿੜ ਖਿੜ ਹਸਦੀ ਆ ਮਿਲੀ "ਆਓ ਜੀ ਤੁਹਾਨੂੰ ਤਮਾਸ਼ਾ ਵਿਖਾਈਏ"।

ਰਿਚਮੰਡ : ਪਿਆਰੀ ! ਜੇ ਤੂੰ ਇਸੇ ਤਰ੍ਹਾਂ ਰਹੀ ਤਾਂ ਮੈਨੂੰ ਡਰ ਹੈ ਕਿ ਤੈਨੂੰ ਪਾਗਲਖਾਨੇ ਨਾ ਭੇਜਣਾ ਪਏ। ਮੇਰੀ ਜਾਨ ਸੁਕੀ ਹੋਈ ਹੈ ਤੇਰਾ ਹਾਸਾ ਹੀ ਨਹੀਂ ਠੱਲ੍ਹੀਂਦਾ।

ਇਸਤ੍ਰੀ : ਤੁਸੀਂ ਆਓ ਤਾਂ ਸਹੀ।

ਅੰਦਰ ਜਾ ਕੇ ਉਸਨੇ ਇਕ ਹੋਰ ਕਾਰਡ ਦਿੱਤਾ ਜਿਸ ਪਰ ਲਿਖਿਆ ਸੀ ਕਿ ਕ੍ਰਿਪਾ ਕਰਕੇ ਉਸ ਕਾਰਡ ਨੂੰ ਮੋਮਬੱਤੀ ਦੇ ਸਾਹਮਣੇ ਪੜ੍ਹਨ ਦੀ ਖੇਚਲ ਕਰੋ। ਇਹ ਪੜ੍ਹਾਕੇ ਉਸਨੇ ਪਹਿਲਾ ਕਾਰਡ ਬਤੀ ਦੇ ਅਗੇ ਰਖ ਦਿਤਾ ਹੁਣ ਇਸ ਪਰ ਪੜ੍ਹਿਆ ਜਾਂਦਾ ਸੀ "ਬੇਸ਼ਕ ਆਪ ਮਰ ਜਾਓਗੇ, ਜੇਕਰ ਤੁਸਾਂ ਵਿਲੀਅਮ ਕਰਨਲ ਦਵਾ ਸਾਜ਼ ਦੀਆਂ ਜਿਗਰ ਰਖਕ ਗੋਲੀਆਂ ਨਾਂ ਖਰੀਦੀਆਂ। ਕੀਮਤ ਪੌਣੇ ਦੋ ਸ਼ਲਿੰਗ ਫੀ ਬਕਸ, ਹਰੇਕ ਦਵਾ ਫਰੋਸ਼ ਪਾਸੋਂ ਮਿਲ ਸਕਦੀਆਂ ਹਨ"।

ਹੁਣ ਤਾਂ ਰਿਚਮੰਡ ਹੋਰੀ ਭੀ ਜ਼ੋਰ ਦੀ ਹਸੇ ਤੇ ਰਾਤ ਅਰਾਮ ਦੀ ਨੀਂਦੇ ਸੁਤੇ ਅਗਲੇ ਦਿਨ ਵਡੀ ਮਜਲਸ ਵਿਚ ਇਸ ਅਨੋਖੇ ਇਸ਼ਤਿਹਾਰ ਦੀ ਗਲ ਛਿੜੀ ਅਰ ਵਿਲੀਅਮ ਕਰਨਲ ਹੋਰਾਂ ਨੂੰ ਇਕ ਭਾਰੀ ਡੰਨ ਪਰਜਾ ਨੂੰ ਤਿੰਨ ਮਹੀਨੇ ਚਿੰਤਾਤੁਰ ਰਖਣ ਬਾਬਤ ਦੇਣਾ ਪਿਆ।

*ਭਾਵ –*

*ਨਵੇਂ ਸਮੇਂ ਵਿਚ ਨਵੀਆਂ ਨਵੀਆਂ,*
*ਕਾਢਾਂ ਨਿੱਕਲ ਪਈਆਂ।*
*ਅਰ ਪੁਰਾਣੀਆਂ ਸੁਧਸੁਭਾਵੀ,*
*ਗੱਲਾਂ ਵਿੱਸਰ ਗਈਆਂ।*
*ਇਸ਼ਤਿਹਾਰ ਭੀ ਦਸਣ ਬਣਾਕੇ,*
*ਲੋਕਾਂ ਨੂੰ ਭਰਮਾਵੇ।*
*ਇਕ ਚਲਾਕ ਚਲਾਕੀ ਕਰਕੇ,*
*ਲੋਹੂ ਪਿਆ ਸੁਕਾਵੇ।*
*ਹਾਸਾ ਅਰ ਨਵੀਨਪਨ ਹੋਣਾ,*
*ਚੰਗੀ ਚੀਜ਼ ਕਹੀਦਾ।*

ਪਰ ਐਸਾ ਭੀ ਨਾ ਚਾਹੀਏ ਹਾਸਾ,
ਲਹੂ ਸੁਕਾਵੇ ਜੀ ਦਾ।
ਤਾਂਤੇ ਸੋਚ ਸਮਝਕੇ ਹਰ ਗਲ,
ਮੂੰਹੋਂ ਚਾਹੀਏ ਕਰਨੀ।
ਨਹੀਂ ਤਾਂ ਓੜਕ ਪਿਆ ਬਖੇੜਾ,
ਕਰਨੀ ਆਵੇ ਭਰਨੀ।
ਦਿਲ ਦੁਖਾਇ ਜੇ ਲਾਭ ਲਿਆ ਤਦ,
ਉਹ ਭੀ ਕੰਮ ਕਿਸੇ ਨਾਂ।
ਚਾਲਾਕੀ ਦਾ ਬੀਜ ਬੀਜਿਆ,
ਬਹੁਤੀ ਦੇਰ ਰਹੇ ਨਾਂ।



ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ ਇਕ ਵੇਰ ਦੌਰੇ ਤੇ ਚੜ੍ਹੇ ਇਕ ਵਗਦੇ ਖੂਹ ਦੇ ਲਾਗੇ ਇਕ ਪਿੰਡ ਡੇਰਾ ਕੀਤਾ। ਸੰਧਿਆ ਦਾ ਵੇਲਾ ਸੀ, ਆਪ ਡੇਰੇ ਤੋਂ ਕੁਛ ਵਾਟ ਤੇ ਇਕਲੇ ਫਿਰ ਟੁਰ ਰਹੇ ਸਨ ਕਿ ਇੰਨੇ ਨੂੰ ਇਕ ਤੀਵੀ ਆ ਨਿਕਲੀ ਤੇ ਇਨਾਂ ਪਾਸ ਆਕੇ ਕਹਿਣ ਲਗੀ।

ਤੀਵੀਂ : ਵੀਰਾ ਸੁਣਿਆਂ ਹੈ ਇਥੇ ਮਹਾਰਾਜ ਜੀ ਆਏ ਹੋਏ ਹਨ, ਉਨਾਂ ਦਾ ਡੇਰਾ ਕਿਥੇ ਹੈ?

ਮਹਾਰਾਜਾ: ਮਾਈ ਉਨਾਂ ਦਾ ਡੇਰਾ ਇਥੋਂ ਨੇੜੇ ਹੀ ਹੈ ਓਹ ਸਾਹਮਣੇ ਜੇਹੜੇ ਤੰਬੂ ਲਗੇ ਹਨ ਉਹ ਹੀ ਉਨਾਂ ਦਾ ਡੇਰਾ ਹੈ।

ਤੀਵੀਂ ਅਸੀਸ ਦੇਕੇ ਤੰਬੂਆਂ ਵਾਲੇ ਪਾਸੇ ਟੁਰ ਪਈ। ਸ਼ੇਰੇ ਪੰਜਾਬ ਤੀਵੀਂ ਦੇ ਰੰਗ ਢੰਗ ਤੋਂ ਜਾਣ ਗਏ ਕਿ ਇਹ ਕੋਈ ਦੁਖਯਾ ਹੈ, ਪੁਕਾਰ ਕਰਨ ਆਈ ਹੈ, ਤੀਵੀਂ ਨੂੰ ਸਦਿਆ ਤੇ ਕਿਹਾ:-

ਮਹਾਰਾਜ : ਮਾਈ ਤੈਨੂੰ ਉਨਾਂ ਨਾਲ ਕੀ ਕੰਮ ਹੈ?

ਤੀਵੀਂ (ਠੰਡਾ ਤੇ ਲੰਮਾ ਹਾਓਕਾ ਲੈਕੇ) ਵੀਰਾ ਕੀ ਦਸਾਂ, ਮੈਂ ਡਾਢੀ ਦੁਖੀ ਹਾਂ, ਮੇਰੀ ਵਾਰਤਾ ਲੰਮੀ ਹੈ। ਮੈਂ ਮਹਾਰਾਜਾ ਨੂੰ ਮਿਲਕੇ ਰਾਤੀ ਘਰ ਟੁਰ ਜਾਣਾ ਹੈ, ਦਿਲ ਥੋੜਾ ਹੈ, ਮੇਰੇ ਦਰਦਾਂ ਦਾ ਤੇਰੇ ਪਾਸ ਦਾਰੂ ਨਹੀਂ, ਇਸ ਕਰਕੇ ਮੈਂ ਜਾਂਦੀ ਹਾਂ।

ਮਹਾਰਾਜ : ਮਾਈ ਤੂੰ ਆਪਣੀ ਵਾਰਤਾ ਸੁਣਾ ਖਬਰੇ ਮੈਂ ਤੇਰਾ ਦੁਖ ਨਵਿਰਤ ਕਰ ਸਕਾਂ।

ਮਹਾਰਾਜੇ ਦੀਆਂ ਤਰਸ ਤੇ ਦਿਲਬਰੀ ਦੀਆਂ ਗਲਾਂ ਤੇ ਪ੍ਰਭਾਵਸ਼ਾਲੀ ਚੇਹਰਾ ਵੇਖਕੇ ਤੀਵੀਂ ਠਹਿਰ ਗਈ ਤੇ ਉਸਨੇ ਆਪਣੀ ਵਿਥਯਾ ਇੰਜ ਸੁਣਾਈ। (ਹਥ ਨਾਲ ਦੱਸਕੇ) ਮੈਂ ਉਸ ਦਿਸ ਰਹੇ ਪਿੰਡ ਦੀ ਰਹਿਣ ਵਾਲੀ ਹਾਂ, ਮੇਰਾ ਪਤੀ ਖਾਂਦਾ ਪੀਂਦਾ ਤੇ ਸਰਦੇ ਪੁਜਦੇ ਵਾਲਾ ਸੀ, ਗਹਿਣੇ ਸਨ, ਨਕਦੀ ਸੀ ਤੇ ਜ਼ਮੀਨ ਸੀ। ਚਾਰ ਸਾਲ ਹੋਏ ਪਤੀ ਮਰ ਗਿਆ ਹੈ, ਧੀਆ ਨਹੀਂ ਪੁਤ ਨਹੀਂ, ਮੇਰੇ ਪਤੀ ਦੇ ਦੋ ਭਰਾ ਸਨ, ਉਨਾਂ ਨੇ ਨਕਦੀ ਤੇ ਗਹਿਣੇ ਖੋਹ ਲਏ ਹਨ ਤੇ ਹੁਣ ਦੋ ਸਾਲ ਤੋਂ ਜਿਮੀਆਂ ਬੀ ਸਾਂਭ ਬੈਠੇ ਹਨ ਤੇ ਮੈਨੂੰ ਜ਼ਮੀਨ ਦੀ ਆਉਂਦਣ ਦਾ ਫੱਕਾ ਵੀ ਨਹੀਂ ਦੇਂਦੇ, ਨਾ ਖਾਣ ਨੂੰ ਘਰ ਵਿਚ ਅੰਨ ਹੈ ਤੇ ਨਾ ਲਾਣ ਨੂੰ ਕਪੜਾ। ਸੁਣਿਆਂ ਹੈ ਮਹਾਰਾਜਾ ਬੜਾ ਧਰਮੀ ਹੈ ਤੇ ਨਿਆਂ ਕਰਦਾ ਹੈ ਇਸ ਕਰਕੇ ਉਹਦੇ ਅਗੇ ਫਰਯਾਦ ਕਰਨ ਚੱਲੀ ਹਾਂ।

ਮਹਾਰਾਜਾ: ਤੇਰੇ ਪਿੰਡ ਦੀ ਪੰਚਾਇਤ, ਬ੍ਰਾਦਰੀ ਤੇ ਨੰਬਰਦਾਰ ਆਦਿਕ ਕੋਈ ਅਜਿਹਾ ਨਹੀਂ ਜੋ ਤੇਰਾ ਮਾਲ ਤੈਨੂੰ ਦਵਾ ਦੇਵੇ।

ਤੀਵੀਂ : ਵੀਰਾ! ਪੰਚਾਇਤਾਂ ਉਨ੍ਹਾਂ ਦੀਆਂ ਜਿਨਾਂ ਦੀਆਂ ਚਾਰ ਬਾਹਾਂ ਹੋਣ, ਤੇ ਜਿਨਾਂ ਦੇ ਪੱਲੇ ਧਨ ਹੋਵੇ, ਵਿਧਵਾਂ ਦੀਆਂ ਪੰਚਾਇਤਾਂ ਕਾਹਦੀਆਂ।

ਮਹਾਰਾਜਾ: ਤੇਰੀ ਜ਼ਮੀਨ ਕਿਸ ਥਾਂ ਤੇ ਹੈ।

ਤੀਵੀਂ : ਓਹ ਸਾਹਮਣੇ ਦੋ ਖੂਹ ਦਿਸਦੇ ਹਨ ਇਹ ਦੋਨੋ ਮੇਰੇ ਪਤੀ ਦੇ ਸਨ।

ਮਹਾਰਾਜਾ: ਤੇਰਾ ਪਤੀ ਭਰਾਵਾਂ ਦੇ ਨਾਲ ਸੀ ਜਾਂ ਅਡ।

ਤੀਵੀਂ : ਵੀਰ ੧੫ ਵਰਹੇ ਹੋਏ ਸਭ ਕੁਛ ਅਡੋ ਅਡ ਕਰ ਲਿਆ ਸੀ ਸਰਕਾਰੀ ਕਾਗਜ਼ਾਂ ਵਿਚ ਵੀ ਭਰਾ ਅਡੋ ਅਡ ਲਿਖੇ ਹਨ।

ਮਹਾਰਾਜ : ਤੇਰੇ ਘਰ ਕੋਈ ਕਾਗਜ਼ ਪਤਾ ਇਨ੍ਹਾਂ ਗਲਾਂ ਦਾ ਸਬੂਤ ਹੈ?

ਤੀਵੀਂ : ਨਹੀਂ ਵੀਰਾ ! ਡਾਢੇ ਸਭ ਕੁਛ ਜੋਰੋ ਜੋਰੀ ਖਸ ਲੈ ਗਏ ਹਨ। ਮੇਰੀ ਤਾਂ ਹੁਣ ਪੁਕਾਰ ਹੀ ਪੁਕਾਰ ਹੈ, ਜੋ ਧਰਮੀ ਰਾਜੇ ਦੇ ਕੰਨੀ ਪੁਚਾਣੀ ਹੈ, ਖਬਰੇ ਓਸਦਾ ਗੁਰੂ ਸੁਵਾਰਿਆ ਦਿਲ ਪੰਘਰ ਪਵੇ ਤੇ ਮੈਨੂੰ ਟੁਕ ਲੈ ਲਵੇ।

ਮਹਾਰਾਜਾ: ਹਛਾ ਮਾਈ ਹੁਣ ਤੂੰ ਆਪਣੇ ਘਰ ਟੁਰ ਜਾਹ, ਗੁਰੂ ਤੇਰੇ ਕੰਮ ਸਾਰੇ ਰਾਸ ਕਰ ਦੇਵੇਗਾ।

ਤੀਵੀਂ : ਗੁਰੂ ਕਰੇ ਤੈਨੂੰ ਭਾਗ ਲਗਣ, ਜੇ ਮੈਂ ਮਹਾਰਾਜ ਨੂੰ ਮਿਲਾਂਗੀ ਨਹੀਂ ਤਾਂ ਮੇਰਾ ਕਾਜ ਕਿਵੇਂ ਸਰੇਗਾ।

ਮਹਾਰਾਜ : ਮੈਂ ਤੇਰੀ ਗਲ ਸਾਰੀ ਸਮਝ ਲਈ ਹੈ ਤੂੰ ਨਿਸ਼ਚਿੰਤ ਹੋਕੇ ਜਾਹ ਗੁਰੂ ਸਾਰੇ ਕਾਰਜ ਰਾਸ ਕਰੇਗਾ।

ਤੀਵੀਂ : ਵੇਖ ਬੀਬਾ ਵੀਰ ! ਮੈਂ ਤੇਰੀ ਗਲ ਮੰਨਕੇ ਟੁਰ ਜਾਂਦੀ ਹਾਂ, ਪਰ ਮੇਰੇ ਨਾਲ ਧੋਖਾ ਨਾ ਹੋਵੇ, ਜੇ ਮੈਂ ਇਥੋਂ ਹੀ ਮੁੜ ਜਾਵਾਂ ਤੇ ਮਹਾਰਾਜ਼ ਇਸ ਇਲਾਕਿਓਂ ਟੁਰ ਜਾਣ, ਮੈਂ ਫਿਰ ਅਗੇ ਵਾਂਗ ਜਹੀ ਹਾਂ ਤਹੀ ਨਾ ਰਹਿ ਜਾਵਾਂ। ਮੈਂ ਤੇਰੇ ਸਿਰ ਤੇ ਕੇਸ ਦੇਖਕੇ ਤੇ ਸੁਹਣਾ ਦਾਹੜਾ ਤਕ ਕੇ ਗੁਰੂ ਕਾ ਸਿਖ ਸਮਝਕੇ ਪ੍ਰਤੀਤ ਪਈ ਕਰਦੀ ਹਾਂ। ਗੁਰੂ ਕੀ ਸਿਖੀ ਨੂੰ ਲਾਜ ਨਾ ਲੁਆਵੀਂ।

ਮਹਾਰਾਜ : ਮਾਈ ਮਹਾਰਾਜ ਅਜੇ ਪੰਜ ਛੀ ਦਿਨ ਇਸ ਇਲਾਕੇ ਵਿਚ ਰਹਿਣਗੇ, ਪਰਸੋਂ ਤੋਂ ਪਹਿਲਾਂ ਪਹਿਲਾਂ ਜੇ ਤੇਰਾ ਨਿਪਟਾਰਾ ਨਾ ਹੋਇਆ ਤਦ ਤੂੰ ਉਨਾਂ ਨੂੰ ਆਪ ਆ ਮਿਲੀਂ।

ਦੂਜੇ ਦਿਨ ਸਵੇਰੇ ਸ਼ੇਰੇ ਪੰਜਾਬ ਦੇ ਤੰਬੂ ਕਲ ਵਾਲੀ ਥਾਂ ਤੋਂ ਕੁਛ ਫਾਸਲੇ ਤੇ ਜਾ ਲਗੇ। ਚਪੜਾਸੀ ਗਿਆ ਤੇ ਉਸ ਨੇ ਉਸ ਬੁਢੀ ਦੇ ਦੇਵਰ ਤੇ ਜੇਠ ਨੂੰ ਸਦਿਆ, ਸ਼ੇਰੇ ਪੰਜਾਬ ਦੇ ਪੇਸ਼ ਹੋਏ:-

ਮਹਾਰਾਜਾ: ਤੁਹਾਡੇ ਖੂਹ ਤੇ ਕਲ ਮੇਰੀ ਬਹੁਮੁਲੀ ਅੰਗੂਠੀ ਡਿਗ ਪਈ ਹੈ, ਤੁਹਾਥੋਂ ਬਿਨਾ ਹੋਰ ਕੋਈ ਉਥੇ ਆਇਆ ਗਿਆ ਨਹੀਂ, ਉਥੋਂ ਲਭਣ ਤੇ ਅੰਗੂਠੀ ਮਿਲੀ ਨਹੀਂ ਸੋ ਤੁਸੀਂ ਹੀ ਲਈ ਹੋਣੀ ਹੈ, ਅੰਗੂਠੀ ਹੁਣੇ ਹਾਜ਼ਰ ਕਰੋ, ਨਹੀਂ ਤਾਂ ਕਰੜਾ ਡੰਡ ਦਿਤਾ ਜਾਏਗਾ।

ਮਹਾਰਾਜਾ ਦੀ ਇਹ ਗਲ ਸੁਣ ਉਹ ਜ਼ਮੀਦਾਰ ਕੰਬੇ ਤੇ ਡਰਦੇ ਮਾਰੇ ਕਹਿਣ ਲਗੇ 'ਹਜ਼ੂਰ ਨਾ ਉਹ ਖੂਹ ਸਾਡੇ ਹਨ, ਨਾਂ ਅਸੀਂ ਕਦੇ ਉਥੇ ਗਏ ਹਾਂ, ਉਹ ਖੂਹ ਸਾਡੇ ਭਰਾ ਦੀ ਵਿਧਵਾ ਤੀਵੀਂ ਦੇ ਹਨ, ਉਹ ਹੀ ਓਥੇ ਜਾਂਦੀ ਆਉਂਦੀ ਤੇ ਫਸਲ ਵਾੜੀ ਦੀ ਦੇਖ ਭਾਲ ਕਰਦੀ ਹੈ, ਉਸਤੋਂ ਪੁਛ ਹੋਣੀ ਚਾਹੀਦੀ ਹੈ।

ਮਹਾਰਾਜ : ਜਿਥੋਂ ਤਕ ਮੈਂ ਸੁਣਿਆ ਹੈ ਉਨਾਂ ਖੂਹਾਂ ਤੇ ਵਾਹੀ ਰਾਹੀ ਤੁਸੀਂ ਕਰਦੇ ਹੋ, ਵਿਧਵਾ ਉਥੇ ਕਦੀ ਆਈ ਗਈ ਨਹੀਂ।

ਜ਼ਿਮੀਂਦਾਰ: ਹਜ਼ੂਰ ਆਪਨੂੰ ਕਿਸੇ ਗਲਤ ਦਸਿਆ ਹੈ ਕਿ ਓਹ ਖੂਹ ਸਾਡਾ ਹੈ, ਸਾਡੇ ਭਰਾਵਾਂ ਦੀ ਵੰਡ ਹੋ ਚੁਕੀ ਹੈ, ਉਨਾਂ ਖੂਹਾਂ ਨਾਲ ਸਾਡਾ ਕੋਈ ਤਅਲਕ ਨਹੀਂ,ਉਸ ਵਿਧਵਾ ਤੀਵੀਂ ਦੀ ਮਲਕੀਅਤ ਹਨ।

ਮਹਾਰਾਜ : ਜ਼ਬਾਨੀ ਜ਼ਬਾਨੀ ਗਲਾਂ ਤੇ ਸਾਨੂੰ ਇਤਬਾਰ ਨਹੀਂ, ਕੋਈ ਪੱਕਾ ਸਬੂਤ ਦੇ ਸਕਦੇ ਹੋ?

ਜ਼ਿਮੀਂਦਾਰ: ਹਾਂ ਹਜ਼ੂਰ ! ਸਾਡੀ ਵੰਡ ਲਿਖਤੀ ਹੋਈ ਹੈ। ਕਾਗਜ਼ ਪਟੇ ਮੌਜੂਦ ਹਨ ਜਿਨ੍ਹਾਂ ਤੋਂ ਹਜ਼ੂਰ ਨੂੰ ਤਸਲੀ ਕਰਾਈ ਜਾ ਸਕਦੀ ਹੈ।

ਮਹਾਰਾਜ : ਜਾਓ ਫਿਰ ਕਾਗਜ਼ਾਤ ਲਿਆਓ ਤੇ ਵਿਖਾਓ।

ਜ਼ਿਮੀਂਦਾਰ ਕਾਹਲੀ ਕਾਹਲੀ ਘਰੀਂ ਗਏ ਦਿਲ ਵਿਚ ਸਮਝਦੇ ਸਨ ਕਿ ਅਜ ਇਸ ਵਿਧਵਾ ਦਾ ਜੇਹੜਾ ਥੋੜਾ ਬਹੁਤ ਪੁਆੜਾ ਸੀ ਮਗਰੋਂ ਲਹਿ ਜਾਊ। ਕਾਗਜ਼ ਆਂਦੇ· ਪਿੰਡ ਦਾ ਨੰਬਰਦਾਰ ਕਾਨੂੰਗੋ ਜੈਲਦਾਰ ਤੇ ਪੰਚਾਇਤ ਇਹ ਬੀ ਸਭ ਆ ਜੁੜੇ। ਸਾਰਿਆਂ ਦੇ ਸਾਹਮਣੇ ਮਹਾਰਾਜਾ ਦੇ ਅਗੇ ਜ਼ਿਮੀਦਾਰਾਂ ਨੇ ਕਾਗਜ਼ ਰਖੇ ਤੇ ਕਿਹਾ ਕਿ :-

ਇਹ ਕਾਗਜ ਵੇਖਣ ਤੋਂ ਆਪ ਜੀ ਨੂੰ ਚੰਗੀ ਤਰ੍ਹਾਂ ਪਤਾ ਲਗ ਜਾਵੇਗਾ ਕਿ ਇਹ ਖੂਹ ਤੇ ਜ਼ਮੀਨ -ਜਿਥੇ ਆਪ ਜੀ ਦੀ ਮੁੰਦਰੀ ਗਵਾਚੀ ਹੈ - ਉਸ ਵਿਧਵਾ ਤੀਵੀਂ ਦੀ ਹੈ ਅਸੀਂ ਕਦੇ ਉਥੇ ਆਏ ਗਏ ਨਹੀਂ, ਆਪ ਧਰਮੀ ਰਾਜਾ ਹੋ, ਇਨਸਾਫ ਕਰੋ ਮੁੰਦਰੀ ਦੀ ਖੁਨਾਮੀ ਜੇ ਕਿਸੇ ਸਿਰ ਲਗਦੀ ਹੈ ਤਾਂ ਮਾਈ ਦੇ।

ਸ਼ੇਰੇ ਪੰਜਾਬ ਇਨਾਂ ਦੀ ਗਲ ਸੁਣਕੇ ਹਸੇ, ਕਾਗਜ਼ ਹਥ ਵਿਚ ਲਏ, ਖੋਹਲੇ ਵੇਖੇ ਤੇ ਪਿੰਡ ਦੇ ਨੰਬਰਦਾਰ ਤੇ ਪੰਚਾਇਤ ਵਲ ਵੇਖਕੇ ਕਿਹਾ :-

ਜਿਹਾ ਕਿ ਇਨਾਂ ਨੇ ਹੁਣ ਮੰਨਿਆ ਹੈ ਇਹ ਖੂਹ ਤੇ ਜਮੀਨ ਇਸ ਵਿਧਵਾ ਦੀ ਹੈ, ਪਰੰਤੂ ਚਾਰ ਸਾਲ ਤੋਂ ਇਨਾਂ ਨੇ ਧਕੇ ਨਾਲ ਖੂਹ ਤੇ ਜਮੀਨ ਤੇ ਕਬਜ਼ਾ ਕਰ ਲਿਆ ਹੈ, ਨਾ ਹੀ ਤੁਹਾਡੀ ਪੰਚਾਇਤ ਨੇ ਤੇ ਨਾ ਹੀ ਨੰਬਰਦਾਰ ਨੇ ਨਾ ਹਾਕਮ ਨੇ ਇਸ ਅਨਿਆਇ ਨੂੰ ਰੋਕਿਆ

ਹੈ, ਤੁਹਾਡੇ ਵਾਸਤੇ ਇਹ ਗਲ ਚੰਗੀ ਨਹੀਂ, ਮੇਰੀ ਮੁੰਦਰੀ ਕੋਈ ਨਹੀਂ ਗੁਆਚੀ। ਕੇਵਲ ਜਮੀਨ ਦੀ ਮਲਕੀਅਤ ਕਿਸਦੀ ਹੈ? ਇਹ ਮਲੂਮ ਕਰਨ ਲਈ ਤੇ ਪਕੇ ਸਬੂਤ ਵੇਖਣ ਲਈ ਮੈਂ ਇਹ ਗਲ ਆਖੀ ਸੀ ਹੁਣ ਅਸਲ ਮਾਲਕੀ ਦਾ ਪਤਾ ਲਗ ਗਿਆ ਹੈ। ਏਹ ਕਾਗਜ ਹੁਣ ਇਸ ਵਿਧਵਾ ਨੂੰ ਦਿਤੇ ਜਾਂਦੇ ਹਨ, ਅਜ ਤੋਂ ਪਿਛੋਂ ਇਨਾਂ ਖੂਹਾਂ ਤੇ ਜ਼ਮੀਨ ਦਾ ਕਬਜਾ ਇਸ ਵਿਧਵਾ ਦਾ ਹੋਵੇਗਾ, ਜੇ ਕੋਈ ਇਹਦਾ ਹਕ ਮਾਰੇਗਾ ਤਾਂ ਉਸ ਨੂੰ ਡੰਡ ਮਿਲੇਗਾ।

ਪਿੰਡ ਵਾਲੇ ਮਹਾਰਾਜ ਦਾ ਇਹ ਧਰਮ ਨਿਆਓ ਵੇਖਕੇ ਵਾਹ ਵਾਹ ਕਰਨ ਲਗੇ। ਤੀਵੀਂ ਅਸੀਸਾਂ ਦੇਂਦੀ ਘਰ ਚਲੀ ਗਈ।

ਨੋਟ - ਇਹ ਕਹਾਣੀ ਨਹੀਂ ਹੈ, ਇਹ ਅਸਲੇ ਹੋਈ ਹੋਈ ਵਾਰਤਾ ਸੁਣੀ ਹੈ। ਦੇਖੋ ਸਚ ਲਭਣ ਦਾ ਕੈਸਾ ਅਚਰਜ ਢੰਗ ਸੀ।



ਆਇਰਲੈਂਡ ਦੇ ਇਕ ਸਿਪਾਹੀ ਦੀ ਸੰਗੀਨ ਟੁਟ ਗਈ, ਦੂਜੇ ਦਿਨ ਪ੍ਰੇਡ ਹੋਣੀ ਸੀ, ਛੇਤੀ ਨਾਲ ਉਸਨੂੰ ਹੋਰ ਕਿਤੋਂ ਸੰਗੀਨ ਨਾ ਮਿਲੀ, ਲਕੜੀ ਦੀ ਬਣਵਾਕੇ ਮਿਆਨ ਵਿੱਚ ਰਖ ਲਈ ਤੇ ਪ੍ਰੇਡ ਵਿਚ ਜਾ ਖੜੋਤਾ। ਰੱਬ ਦੀ ਕਰਨੀ ਅਜੇਹੀ ਹੋਈ ਕਿ ਅਫਸਰ ਨੇ ਉਸ ਨੂੰ ਹੁਕਮ ਦਿਤਾ ਕਿ ਸੰਗੀਨ ਨੂੰ ਬੰਦੂਕ ਤੇ ਚੜ੍ਹਾਵੇ, ਸਪਾਹੀ ਨੇ ਅਨਸੁਣੀ ਕਰ ਦਿਤੀ, ਅਫਸਰ ਅਗੇ ਵਧਿਆ ਤੇ ਸਪਾਹੀ ਦੇ ਸਾਹਮਣੇ ਆਕੇ ਕਹਿਣ ਲਗਾ ਕਿ "ਸੰਗੀਨ ਨੂੰ ਬੰਦੂਕ ਤੇ ਚੜ੍ਹਾਓ"।

ਸਪਾਹੀ : "ਹਜ਼ੂਰ ਅਜ ਬੁਧਵਾਰ ਹੈ ਸੰਗੀਨ ਲੋਹੇ ਦੀ ਹੈ, ਬੁਧਵਾਰ ਮੈਂ ਲੋਹੇ ਨੂੰ ਹੱਥ ਨਹੀਂ ਲਾਇਆ ਕਰਦਾ ਇਸ ਵਾਸਤੇ ਅੱਜ ਮੈਨੂੰ ਮਾਫੀ ਦਿਓ।"

ਅਫਸਰ :: ਮੈਂ ਤੈਨੂੰ ਹੁਕਮ ਦੇਂਦਾ ਹਾਂ ਕਿ ਸੰਗੀਨ ਨੂੰ ਬੰਦੂਕ ਤੇ ਚੜ੍ਹਾਓ।

ਸਪਾਹੀ ਨੇ ਸੰਗੀਨ ਕਢਣ ਲਈ ਮਿਆਨ ਤੇ ਹੱਥ ਰਖਿਆ, ਅਕਾਸ਼ ਵਲ ਤਕਿਆ ਉਚੀ ਆਵਾਜ਼ ਨਾਲ ਕਿਹਾ:-

"ਹੇ ਪ੍ਰਮਾਤਮਾ ! ਅਜ ਬੁਧਵਾਰ ਹੈ, ਤੇਰਾ ਹੁਕਮ ਹੈ ਕਿ ਬੁਧਵਾਰ ਲੋਹੇ ਨੂੰ ਹਥ ਨਾ ਲਾਇਆ ਜਾਏ, ਪਰ ਅਫਸਰ ਲੋਹੇ ਨੂੰ ਹੱਥ ਲਾਣ ਦਾ ਹੁਕਮ ਦੇਂਦਾ ਹੈ, ਸੋ ਤੂੰ ਐਸ ਵੇਲੇ ਮੇਰੀ ਸਹਾਇਤਾ ਕਰ।"

ਇਹ ਕਹਿਕੇ ਬੜੇ ਜ਼ੋਰ ਨਾਲ ਸੰਗੀਨ ਮਿਆਨ ਵਿਚੋਂ ਕਢ ਅਕਾਸ਼ ਵਲ ਖੜੀ ਕੀਤੀ ਅਫਸਰ ਤੇ ਸਿਪਾਹੀ ਉਹਦੇ ਹੱਥ ਵਿੱਚ ਸਚ ਮੁਚ ਲਕੜੀ ਦੀ ਸੰਗੀਨ ਵੇਖ ਅਸ਼ਚਰਜਤਾ ਵਿਚ ਆ ਗਏ। (ਇਸ ਪਾਸੇ ਕਿਸੇ ਦਾ ਧਿਆਨ ਹੀ ਨਾ ਗਿਆ ਕਿ ਇਹਦੀ ਸੰਗੀਨ ਪਹਿਲਾਂ ਹੀ ਲਕੜੀ ਦੀ ਹੋਵੇਗੀ।)

ਏਹ ਚਲਾਕੀਆਂ ਹਨ ਜਿਨ੍ਹਾਂ ਨਾਲ ਲੋਕੀ ਪਰਮਾਰਥ ਦੀ ਆੜ ਵਿਚ ਲਾਭ ਲੈ ਕੇ ਪਰਮਾਥ ਨੂੰ ਨੇਕ ਨਾਮ ਨਹੀਂ ਰਹਿਣ ਦੇਂਦੇ। ਸੀ ਤਾਂ ਸੀ ਪਰਮਾਰਥ ਮੰਡਲ ਵਿਚ ਅਯੋਗ ਲਾਭ ਲੈਣ ਦਾ ਖੇਲ ਜਿਸ ਲਈ ਪਰਮਾਰਥ ਨਾਹਕ ਬਦਨਾਮ ਹੁੰਦਾ ਹੈ।



ਕਿਸੇ ਔਰਤ ਨੂੰ ਚੋਰੀ ਦਾ ਇਤਨਾ ਝਸ ਪੈ ਗਿਆ ਹੋਇਆ ਸੀ ਕਿ ਅਨੇਕਾਂ ਵਾਰੀ ਸਮਝਾਉਣ ਨਾਲ ਵੀ ਓਸਦੇ ਵਿਗੜ ਚੁਕੇ ਚਿੱਤ ਤੇ ਕੁਛ ਅਸਰ ਨਾ ਪੈ ਸਕਿਆ। ਸਬਬ ਨਾਲ ਉਸਨੂੰ ਕਿਤੇ ਇਕ ਵਾਰੀ ਆਪਨੀ ਲੜਕੀ ਦੇ ਸੋਹਰੇ ਜਾਣਾ ਪੈ ਗਿਆ, ਜਿਉਂ ਤਿਉਂ ਕਰਕੇ ਦੋ ਚਾਰ ਦਿਨ ਕੱਟੇ ਪਰ ਦਿਲ ਨਾ ਲੱਗਣ ਦੇ ਕਾਰਨ ਧੀ ਤੋਂ ਵਿਦਾ ਹੋਣ ਲਈ ਸਲਾਹ ਕਰ ਲਈ ਤੇ ਆਪਣੇ ਕਪੜੇ ਲੀੜਿਆਂ ਦੀ ਗੰਡੜ੍ਹੀ

ਬੰਨ੍ਹਕੇ ਤਿਆਰ ਹੋ ਪਈ, ਪਰ ਜਾਂਦੀ ਵਾਰੀ ਚੋਰੀ ਵਾਲਾ ਝਸ ਕੁਦਣੋਂ ਨਾ ਹੀ ਰਹਿ ਸਕਿਆ। ਸੋਚਣ ਲਗੀ ਕਿ ਏਥੇ ਹੁਣ ਕੀ ਕਰਾਂ, ਜੋ ਕੁਛ ਚੁਰਾਵਾਂ ਤਾਂ ਧੀ ਦਾ ਧਨ, ਹੈ ਜੇ ਨਾ ਚੁਰਾਵਾਂ ਤਾਂ ਮੈਥੋਂ ਚਾਰ ਕੋਹ ਪੈਂਡਾ ਵੀ ਨਹੀਂ ਮੁਕਣਾਂ। ਆਖ਼ਰ ਨੂੰ ਵਿਚਾਰ ਕਰਨ ਤੋਂ ਪਿਛੋਂ ਧੀ ਦੇ ਘਰੋਂ ਇਕ ਪੱਥਰ ਦਾ ਵਟਾ ਲੈ ਕੇ ਆਪਣੀ ਬੁਚਕੀ ਵਿੱਚ ਬੰਨ੍ਹ ਲਿਆ, ਪਰ ਧੀ ਨੇ ਜਿਸਨੂੰ ਆਪਨੀ ਮਾਂ ਦੀ ਆਦਤ ਦਾ ਪਤਾ ਸੀ ਟੁਰਦੀ ਵਾਰੀ ਆਪਨੀ ਮਾਂ ਦੀ ਬੁਚਕੀ ਦੀ ਤਲਾਸ਼ੀ ਲੀਤੀ ਤਾਂ ਵਿਚੋਂ ਆਪਣੇ ਘਰ ਦਾ ਵੱਟਾ ਨਿਕਲ ਹੀ ਪਿਆ। ਧੀ ਨੇ ਮਾਂ ਨੂੰ ਸਦ ਕੇ ਪੁਛਿਆ ਕਿ ਮਾਂ ਤੂੰ ਨਾਂ ਰੈਹ ਸਕੀਓਂ ਨਾ, ਭਲਾ ਏਹ ਵੱਟਾ ਤੇਰੇ ਕਿਸ ਕੰਮ ਸੀ? ਤਾਂ ਮਾਂ ਨੇ ਉਤਰ ਦਿਤਾ ਕਿ ਬੱਚੀ, ਏਹ ਵੱਟਾ ਮੈਂ ਇਸ ਲਈ ਚੁਰਾਇਆ ਹੈ ਕਿ "ਮੇਰੀ ਨਾ ਜਾਏ ਬਾਨ ਤੇ ਤੇਰਾ ਨਾ ਹੋਵੇ ਨੁਕਸਾਨ" ਇਸੇ ਪ੍ਰਥਾਏ ਅਖਾਉਂਤ ਹੈ :- ਵਾਦੜੀਆਂ ਸਜਾਦੜੀਆਂ ਨਿਭਣ ਸਿਰਾਂ ਦੇ ਨਾਲ।



ਯੁਧਿਸ਼ਟਰ ਨੇ ਰਹਿਣ ਲਈ ਮਕਾਨ ਬਨਵਾਉਣ ਦੀ ਵਿਚਾਰ ਕੀਤੀ, ਦੇਸ਼ ਭਰ ਵਿਚੋਂ ਚੋਣਵੇਂ ਕਾਰੀਗਰ ਸਦੇ, ਉਨ੍ਹਾਂ ਨੇ ਆਪਣੀ ਅਦਭੁਤ ਬੁਧੀ ਨਾਲ ਅਸਚਰਜ ਤਰ੍ਹਾਂ ਦਾ ਨਕਸ਼ਾ ਤਿਆਰ ਕੀਤਾ, ਅਨੋਖੀ ਤਰ੍ਹਾਂ ਦੇ ਮਸਾਲੇ ਵਰਤੇ, ਤੇ ਇਸ ਤਰ੍ਹਾਂ ਦਾ ਮਕਾਨ ਤਿਆਰ ਕਰ ਦਿੱਤਾ ਕਿ ਜੋ ਆਪਣੇ ਸਮੇਂ ਆਪਣੇ ਜਿਹਾ ਇਕੋ ਸੀ ਤੇ ਵੇਖਣ ਵਾਲੇ ਦੰਗ ਰਹਿ ਜਾਂਦੇ ਸਨ। ਯਗ ਕੀਤਾ ਗਿਆ। ਕੈਰਵ ਪਾਂਡਵਾਂ ਦੇ ਭਿਰਾ ਸਨ, ਯਗ ਵਿਚ ਸ਼ਾਮਿਲ ਹੋਣ ਲਈ ਉਨ੍ਹਾਂ ਨੂੰ ਸਦਾ ਭੇਜਿਆ ਗਿਆ। ਮਕਾਨ ਦੀ ਸੁੰਦਰਤਾ ਤੇ ਬਣਾਵਟ ਵੇਖ ਕੇ ਉਹ ਬੜੇ ਖੁਸ਼ ਹੋਏ। ਦਰਯੋਧਨ

ਤੇ ਸ਼ਕਨੀ ਮਕਾਨ ਦੇ ਵਿਚ ਫਿਰ ਰਹੇ ਸਨ ਇਕ ਜਗਾ ਉਨ੍ਹਾਂ ਨੂੰ ਪਾਣੀ ਦਿਸਿਆ ਜਿਸ ਵਿਚੋਂ ਉਨ੍ਹਾਂ ਨੂੰ ਲੰਘਣਾ ਪੈਣਾ ਸੀ, ਉਹ ਜੁਤੀਆਂ ਉਤਾਰਨ ਤੇ ਕੱਪੜੇ ਛੁੰਗਣ ਲਗੇ ਪਰ ਅਗੇ ਹੋਕੇ ਜਦ ਵੇਖਿਆ ਤਦ ਉਹ ਥਾਂ ਖੁਸ਼ਕ ਸੀ, ਇਸ ਗਲ ਤੇ ਬੜਾ ਹਾਸਾ ਪਿਆ। ਅਗੇ ਇਕ ਥਾਂ ਤੇ ਖੁਸ਼ਕੀ ਸਮਝ ਨਿਝੱਕ ਜਾ ਰਹੇ ਸਨ ਤਦੇ ਪਤਾ ਲਗਾ ਕਿ ਉਹ ਪਾਣੀ ਦੇ ਵਿਚ ਜਾ ਵੜੇ ਤੇ ਉਨ੍ਹਾਂ ਦੇ ਕੱਪੜੇ ਭਿਜ ਗਏ, ਇਹ ਗਲ ਹੋਰ ਵੀ ਦਿਲਲਗੀ ਦਾ ਕਾਰਨ ਬਣੀ। ਕੌਰਵ ਇਨ੍ਹਾਂ ਦੋ ਗਲਾਂ ਤੋਂ ਬੜੇ ਲੱਜਤ ਹੋਏ ਅਗੇ ਜਾ ਰਹੇ ਸਨ ਸਾਹਮਣੇ ਦੀਵਾਰ ਸੀ ਉਹਨਾਂ ਰਸਤਾ ਜਾਤਾ, ਪਤਾ ਉਸ ਵੇਲੇ ਲਗਾ ਜਦ ਕੰਧ ਦੀ ਟਕਰ ਲਗੀ। ਦਰੋਪਦੀ ਨੇੜੇ ਹੀ ਬੈਠੀ ਸੀ ਉਹ ਹਸੀ ਤੇ ਉਹਦੇ ਮੂੰਹ ਵਿਚੋਂ ਬੇਵਸਾ ਨਿਕਲ ਗਿਆ ਕਿ 'ਅੰਨ੍ਹੇ ਦੇ ਅੰਨ੍ਹੇ ਹੀ ਨਿਕਲੇ' ਦਰੋਪਦੀ ਦੀ ਇਹ ਗਲ ਕੈਰਵਾਂ ਦੇ ਦਿਲਾਂ ਨੂੰ ਖਾ ਗਈ, ਇਹ ਹੀ ਗਲ ਉਸ ਜੰਗ ਦਾ ਕਾਰਨ ਬਣੀ ਜਿਸ ਵਿਚ ਹਿੰਦ ਦਾ ਐਸ਼ਵਰਜ, ਤੇਜ ਤੇ ਪ੍ਰਤਾਪ ਸਾਰੇ ਦਾ ਸਾਰਾ ਨਸ਼ਟ ਹੋਇਆ। ਹਿੰਦ ਦੇ ਬਲਵਾਨ, ਬੁਧੀਵਾਨ, ਵਿਦਵਾਨ, ਗੁਣੀ, ਕਾਰੀਗਰ, ਨੀਤਗਯ ਤੇ ਸ਼ਸਤ੍ਰ ਵਿਦਯਾ ਦੇ ਪੰਡਤ ਆਹੂਤੀ ਦੇ ਗਏ।

ਭਾਵ – ਮੂੰਹ ਵਿਚੋਂ ਗਲ ਕਢਣ ਲਗਿਆਂ ਉਹਦੇ ਹਾਨ ਤੇ ਲਾਭ ਨੂੰ ਪਹਿਲਾਂ ਵਿਚਾਰ ਲੈਣਾ ਚਾਹੀਦਾ ਹੈ, ਕਿਉਂਕਿ ਕਈ ਵੇਰ ਛੋਟੀਆਂ ਤੇ ਸਾਧਾਰਨ ਸਮਝਕੇ ਕਹੀਆਂ ਗਲਾਂ ਵਯਕਤੀਗਤ, ਖਾਨਦਾਨ, ਨਸਲਾਂ, ਕੌਮਾਂ ਤੇ ਦੇਸ਼ਾਂ ਦੀ ਬਰਬਾਦੀ ਤਕ ਦਾ ਕਾਰਨ ਬਣ ਜਾਂਦੀਆਂ ਹਨ। ਗਲ ਕਹਿੰਦੀ ਹੈ ਮੈਨੂੰ ਮੂੰਹੋਂ ਕੱਢ ਮੈਂ ਤੈਨੂੰ ਦੇਸੋਂ ਕੱਢਾਂਗੀ। ਇਹ ਤਾਂ ਕਹਾਵਤ ਹੈ ਹੀ ਪਰ ਕਿਸੇ ਵੇਲੇ ਹੰਸੀ, ਅਖ ਦੀ ਸੈਨਤ, ਮੱਥੇ ਦਾ ਵੱਟ ਬੀ ਦਿਲ ਦੀ ਹਾਲਤ ਦੱਸ ਜਾਂਦੇ ਹਨ।



ਇਕ ਵੇਰ ਬੰਦਰਾਂ ਤੇ ਰਿੱਛਾਂ ਦੀ ਆਪੋ ਵਿਚ ਲੜਾਈ ਹੋ ਪਈ, ਦੋਵੇਂ ਦਲ ਛਪ, ਲੁਕ, ਤੇ ਘਾਤ ਲਾਕੇ ਇਕ ਦੂਜੇ ਤੇ ਹਮਲੇ ਕਰਦੇ ਰਹੇ। ਬੰਦਰ ਗਿਣਤੀ ਵਿਚ ਤੇ ਤਾਕਤ ਵਿਚ ਹਰ ਤਰ੍ਹਾਂ ਘੱਟ ਸਨ, ਵੈਰ ਵਿਰੋਧ ਦਿਨ ਬਦਿਨ ਵਧ ਰਿਹਾ ਸੀ, ਇਕ ਦਿਨ ਇਕ ਬੰਦਰ ਨੇ ਆ ਕੇ ਖਬਰ ਦਿੱਤੀ ਕਿ ਰਿੱਛ ਸਾਡੇ ਡੇਰੇ ਤੋਂ ਨੇੜੇ ਦੇ ਜੰਗਲ ਵਿਚ ਇਕੱਠੇ ਹੋਏ ਹੋਏ ਹਨ ਤੇ ਰਾਤ ਨੂੰ ਕਿਸੇ ਵੇਲੇ ਅਚਣਚੇਤ ਸਾਡੇ ਤੇ ਛਾਪਾ ਮਾਰਨਗੇ।

ਸਿਆਣੇ ਬੰਦਰ ਇਕ ਥਾਂ ਇਕੱਠੇ ਹੋਏ ਤੇ ਇਸ ਪਰਬਲ ਵੈਰੀ ਦੇ ਹਥੋਂ ਬਚਣ ਦੇ ਉਪਾਉ ਸੋਚਣ ਲਗੇ, ਕਾਫੀ ਚਿਰ ਵਿਚਾਰ ਹੁੰਦੀ ਰਹੀ, ਅੰਤ ਨੂੰ ਇਕ ਬੰਦਰ ਨੇ ਕਿਹਾ ਕਿ ਮੈਂ ਇਕ ਵਿਉਂਤ ਸੋਚੀ ਹੈ ਜੇ ਤੁਸੀਂ ਮੇਰਾ ਕਿਹਾ ਮੰਨੋਗੇ ਤਾਂ ਨਾਂ ਸਿਰਫ਼ ਅਜ ਦੇ ਛਾਪੇ ਤੋਂ ਹੀ ਬਚ ਜਾਓਗੇ ਬਲਕਿ ਇਸ ਪਰਬਲ ਵੈਰੀ ਦੇ ਹਥੋਂ ਇਕ ਤਰ੍ਹਾਂ ਨਾਲ ਤੁਹਾਡਾ ਸਦੀਵ ਲਈ ਛੁਟਕਾਰਾ ਹੋ ਜਾਏਗਾ। ਸਾਥੀਆਂ ਵਿਓਂਤ ਪੁਛੀ, ਉਸ ਨੇ ਕਿਹਾ ਕਿ ਤੁਸੀਂ ਮੇਰੇ ਹੱਡ ਗੋਡੇ ਭੰਨ ਦੇਵੋ ਤੇ ਮੈਨੂੰ ਜੰਗਲ ਦੇ ਪਾਸ ਸੁਟਕੇ ਆਪ ਸਾਰੇ ਚੜ੍ਹਦੇ ਪਾਸੇ ਚਲੇ ਜਾਓ, ਵੈਰੀ ਨੂੰ ਰੋਕਣ ਦਾ ਪਰਬੰਧ ਅਗੋਂ ਮੈਂ ਕਰ ਲਵਾਂਗਾ। ਇਸ ਬੰਦਰ ਦੀ ਅਕਲ ਮੰਨੀ ਹੋਈ ਸੀ, ਉਸਦੇ ਕਹੇ ਅਨੁਸਾਰ ਉਸਨੂੰ ਮਾਰ ਕੁਟ ਉਥੇ ਛੱਡ ਕੇ ਬੰਦਰਾਂ ਦੀ ਸੈਨਾ ਚਲੀ ਗਈ। ਜਿਸ ਵੇਲੇ ਇਸ ਬੰਦਰ ਨੇ ਸਮਝਿਆ ਕਿ ਉਹਦੇ ਸਾਥੀ ਕੁਛ ਵਾਟ ਨਿਕਲ ਗਏ ਹਨ ਤੇ ਰਾਤ ਵੀ ਅੱਧੀ ਦੇ ਕਰੀਬ ਬੀਤ ਚੁਕੀ ਹੈ, ਜ਼ੋਰ ਜ਼ੋਰ ਦੀ ਚੀਕਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਰਿਛਾਂ ਨੇ ਇਹ ਅਵਾਜ਼ ਸੁਣੀ, ਦੋ ਰਿਛ ਭੇਜਕੇ ਇਸਨੂੰ ਚੁਕਵਾ ਮੰਗਾਇਆ ਤੇ ਇੰਜ ਫਟੜ ਹੋਣ ਦਾ ਕਾਰਨ ਪਛਿਆ। ਬੰਦਰ ਨੇ ਓਨਾਂ

ਨੂੰ ਕਿਹਾ ਕਿ ਤੁਹਾਡੇ ਇਸ ਜੰਗਲ ਵਿਚ ਇਕਠੇ ਹੋਣ ਦੀ ਤੇ ਛਾਪਾ ਮਾਰਨ ਦੀ ਵਿਓਂਤ ਸੁਣ ਕੇ ਬੰਦਰ ਲੜਨਾ ਚਾਹੁੰਦੇ ਸਨ, ਮੈਂ ਉਨ੍ਹਾਂ ਨੂੰ ਕਿਹਾ ਕਿ ਓਹ ਸਾਥੋਂ ਵਡੇ ਹਨ, ਸ਼ਕਤੀਵਾਨ ਹਨ, ਉਨ੍ਹਾਂ ਨਾਲ ਲੜਨਾ ਨਹੀਂ ਬਣਦਾ ਉਨ੍ਹਾਂ ਤੋਂ ਹਾਰ ਮੰਨ ਕੇ ਸੁਲਹ ਕਰ ਲੈਣੀ ਚਾਹੀਦੀ ਹੈ। ਮੇਰੀ ਸਲਾਹ ਉਨ੍ਹਾਂ ਨੂੰ ਪਸੰਦ ਨਹੀਂ ਆਈ, ਮੈਨੂੰ ਮਾਰ ਕੁਟ ਕੇ ਨਸ ਗਏ ਹਨ, ਮੈਂ ਉਨ੍ਹਾਂ ਤੋਂ ਬਦਲਾ ਲੈਣਾ ਚਾਹੁੰਦਾ ਹਾਂ, ਜੇ ਤੁਸੀਂ ਮੇਰੇ ਨਾਲ ਚਲੋ ਤਾਂ ਮੈਂ ਤੁਹਾਨੂੰ ਉਸ ਥਾਂ ਤੇ ਲਿਜਾਵਾਂਗਾ ਜਿਥੇ ਉਹ ਲੁਕੇ ਬੈਠੇ ਹਨ। ਰਿੱਛਾਂ ਨੂੰ ਇਹ ਗਲ ਪਸੰਦ ਆਈ, ਬੰਦਰ ਨੂੰ ਚੁੱਕ ਲਿਆ ਤੇ ਉਹਦੇ ਕਹਿਣ ਤੇ ਉਸ ਟਿਕਾਣੇ ਤੋਂ ਲਹਿੰਦੇ ਵਾਲੇ ਪਾਸੇ ਟੁਰ ਪਏ। ਇਹ ਪਾਸਾ ਰੇਤਲਾ ਸੀ ਤੇ ਗਰਮੀ ਦੇ ਦਿਨ, ਟੁਰਦਿਆਂ ਟੁਰਦਿਆਂ ਰਾਤ ਬੀਤ ਗਈ, ਦਿਨ ਚੜ੍ਹ ਆਇਆ, ਸੂਰਜ ਨਿਕਲਿਆ ਤੇ ਬੰਦਰ ਉਨ੍ਹਾਂ ਨੂੰ ਨਾਲ ਲਈ ਟੁਰੀ ਗਿਆ, ਉਸ ਰੇਤ ਥਲ ਦੇ ਵਿਚਕਾਰ ਦਿਨ ਦੇ ਬਾਰਾਂ ਵਜੇ ਪੁਜੇ ਹੁਣ ਉਪਰੋਂ ਕੜਕਵੀਂ ਧੁੱਪ ਪੈ ਰਹੀ ਸੀ, ਹੇਠੋਂ ਰੇਤ ਤੱਪ ਗਈ, ਰਿੱਛਾਂ ਦਾ ਲਸ਼ਕਰ ਗਰਮੀ ਵਿਚ ਡਾਢਾ ਘਬਰਾਇਆ ਪਰ ਨੇੜੇ ਤੇੜੇ ਕੋਈ ਬ੍ਰਿੱਛ, ਬੂਟਾ, ਛਾਉਂ ਤੇ ਪਾਣੀ ਸੀ ਹੀ ਨਹੀਂ, ਜਿਸਤੋਂ ਰਿਛਾਂ ਦਾ ਉਹ ਲਸ਼ਕਰ ਤੜਫ ਤੜਫ ਕੇ ਮਰ ਗਿਆ।

*ਭਾਵ* – ਜੇ ਬੰਦਰ ਨੇ ਆਪਣੀ ਜਾਨ ਵਾਰ ਕੇ ਅਪਨੀ ਕੌਮ ਨੂੰ ਬਚਾ ਲਿਆ।

ਕੋਈ ਕੌਮ ਕਾਮਯਾਬ ਨਹੀਂ ਹੋ ਸਕਦੀ ਜਿਸਦੇ ਆਗੂ ਆਪਾ ਵਾਰਨ ਵਾਲੇ ਨਾ ਹੋਣ। ਜਿਸ ਕੌਮ ਦੇ ਆਗੂ ਹਉਮੈਂ ਵਿਚ ਫਾਤੇ ਪਏ ਹਨ ਉਸ ਦਾ ਕੌਣ ਵਾਹਿਗੁਰੂ।



ਇਕ ਬਾਦਸ਼ਾਹ ਨੂੰ ਘੁਟਾਣ ਦੀ ਆਦਤ ਸੀ, ਇਕ ਨਾਈ ਇਸ ਕੰਮ ਲਈ ਨੀਯਤ ਸੀ, ਜੋ ਰਾਤੀਂ ਆਉਂਦਾ ਬਾਦਸ਼ਾਹ ਨੂੰ ਘੁਟ ਨਪਕੇ ਤੁਰ ਜਾਂਦਾ। ਕਾਰਨ ਵਸ ਉਸ ਨਾਈ ਨੂੰ ਕਿਤੇ ਜਾਣਾ ਪੈ ਗਿਆ ਤੇ ਉਹ ਆਪਣੀ ਥਾਂ ਤੇ ਇਕ ਹੋਰ ਨਾਈ ਨੀਯਤ ਕਰ ਗਿਆ। ਬਾਦਸ਼ਾਹ ਨੇ ਜਦ ਨਵਾਂ ਨਾਈ ਵੇਖਿਆ ਤਦ ਉਹਦੇ ਦਿਲ ਵਿਚ ਖਿਆਲ ਆਇਆ ਕਿ ਇਸ ਤੋਂ ਆਪਣੇ ਦੇਸ਼ ਦੀ ਦਸ਼ਾ ਪੁਛਣੀ ਚਾਹੀਦੀ ਹੈ। ਨਾਈ ਨੂੰ ਕਹਿਣ ਲਗਾ ਕਿ ਸੁਣਾ ਭਾਈ ਪਰਜਾ ਦੇ ਦਿਲਾਂ ਵਿਚ ਸਾਡੀ ਬਾਬਤ ਕੀ ਖਿਆਲ ਹੈ? ਨਾਈ ਨੇ ਕਿਹਾ:- ਹਜ਼ੂਰ ! ਰਾਜਾ ਪ੍ਰਮੇਸ਼੍ਵਰ ਦਾ ਅਵਤਾਰ ਹੁੰਦਾ ਹੈ, ਆਪ ਧਰਮਾ ਅਵਤਾਰ ਹੋ, ਆਪਦੀ ਅਦਾਲਤ ਵਿਚ ਦੁਧੋਂ ਪਾਣੀ ਨਿਖੜਦਾ ਹੈ, ਧਰਮਤੁਲੇ ਤੇ ਤੁਲਵਾਂ ਇਨਸਾਫ਼ ਮਿਲਦਾ ਹੈ, ਸ਼ੇਰ ਬੱਕਰੀ ਇਕ ਘਾਟ ਪਾਣੀ ਪੀਂਦੇ ਹਨ, ਗਰੀਬ, ਅਮੀਰ ਇਕ ਨਜ਼ਰ ਨਾਲ ਵੇਖੇ ਜਾਂਦੇ ਹਨ, ਵੱਢੀ ਦਾ ਕੋਈ ਨਾਮ ਨਹੀਂ ਲੈਂਦਾ, ਧਕਾ ਕਰਨਾ ਕੋਈ ਨਹੀਂ ਜਾਣਦਾ, ਹਾਕਮ ਕਿਸੇ ਤੋਂ ਪਾਈ ਦੇ ਰਵਾਦਾਰ ਨਹੀਂ।

ਬਾਦਸ਼ਾਹ: ਪਰਜਾ ਦਾ ਕੀ ਹਾਲ ਹੈ?

ਨਾਈ : ਮੀਂਹ ਵੇਲੇ ਸਿਰ ਵਸਦੇ ਹਨ, ਮੌਸਮ ਆਪਣੇ ਆਪਣੇ ਸਮੇਂ ਤੇ ਆਉਂਦੇ ਹਨ, ਫਸਲਾਂ ਪੁਜਵੀਆਂ ਹੁੰਦੀਆਂ ਹਨ, ਫੁਲਾਂ ਨਾਲ ਬੂਟੇ ਲਦੇ ਤੇ ਫਲਾਂ ਨਾਲ ਬ੍ਰਿਛ ਉੜੇ ਰਹਿੰਦੇ ਹਨ, ਪਰਜਾ ਰਾਗੀਂ ਰੰਗੀ ਵਸਦੀ ਹੈ, ਲੋਕੀ ਇੰਨੇ ਖੁਸ਼ਹਾਲ ਤੇ ਮਾਲਾ ਮਾਲ ਹਨ ਕਿ ਨਾਈਆਂ ਦੀਆਂ ਗੁਛੀਆਂ ਵਿਚ ੪੦-੪੦ ਰੁਪਏ ਪਏ ਰਹਿੰਦੇ ਹਨ।

ਦੋ ਚਾਰ ਦਿਨ ਪਿਛੋਂ ਨਾਈ ਦਰਯਾ ਤੇ ਪੁਜਾ, ਕਪੜੇ ਲਾਹਕੇ ਕੰਢੇ ਤੇ ਰਖੇ ਤੇ ਆਪ ਤਰਨ ਲਗਾ, ਇਕ ਰਾਹੀ ਦੀ ਨਜ਼ਰ ਗੁਛੀ ਤੇ ਪਈ,

ਸ਼ੀਸ਼ਾ ਵੇਖਣ ਨੂੰ ਚਿਤ ਕਰ ਆਇਆ। ਗੁਥੀ ਵਿਚ ਹਥ ਪਾਇਆ ਇਕ ਪੋਟਲੀ ਹੱਥ ਵਿੱਚ ਆ ਗਈ, ਪੋਟਲੀ ਭਾਰੀ ਸੀ, ਬਾਹਰ ਕੱਢੀ, ਲੈਕੇ ਰਾਹੀ ਹੋਇਆ, ਕੁਛ ਦੂਰ ਜਾਕੇ ਖੋਹਲੀ, ਵਿਚੋਂ ੪੦ ਰੁਪਏ ਨਿਕਲੇ।

ਨਾਈ ਨਹਾਕੇ ਬਾਹਰ ਆਇਆ, ਕਪੜੇ ਪਾਏ,ਗੁਛੀ ਚੁਕੀ, ਹੋਲੀ ਦਿਸੀ, ਵਿਚ ਹਥ ਪਾਇਆ ਰੁਪਯੇ ਨਾ ਦਿਸੇ, ਨਾਈ ਹਕਾ ਬਕਾ ਰਹਿ ਗਿਆ ਰੋਇਆ, ਪਿਟਿਆ, ਦੁਹਾਈ ਪਾਈ, ਪਰ ਕੁਛ ਪਤਾ ਨਾ ਲਗਾ, ਰੋ ਧੋ ਕੇ ਚੁਪ ਕਰ ਗਿਆ।

ਕੁਛ ਦਿਨਾਂ ਪਿਛੋਂ ਇਸ ਨਾਈ ਨੂੰ ਫਿਰ ਬਾਦਸ਼ਾਹ ਪਾਸ ਜਾਣ ਦਾ ਅਵਸਰ ਮਿਲਿਆ, ਬਾਦਸ਼ਾਹ ਨੇ ਫਿਰ ਆਪਣੀ ਤੇ ਆਪਣੀ ਪਰਜਾ ਬਾਬਤ ਪੁਛਿਆ। ਨਾਈ ਪੱਕੇ ਫੋੜੇ ਵਾਂਗ ਭਰਿਆ ਬੈਠਾ ਸੀ, ਇਕੋ ਵਾਰ ਖੁਲ੍ਹ ਤੇ ਡੁਲ੍ਹ ਪਿਆ, ਕਹਿਣ ਲਗਾ ਹਜ਼ੂਰ ਮੇਰੀ ਜਾਂ ਬਖਸ਼ੀ ਹੋਵੇ! ਤੁਸੀਂ ਐਸੋਂ ਇਸ਼ਰਤ ਵਿਚ ਮਸਤ ਹੋ, ਮਹਿਲਾਂ ਵਿਚੋਂ ਬਾਹਰ ਕਦਮ ਨਹੀਂ ਰਖਦੇ, ਹਾਕਮ ਬੇ ਮੁਹਾਰੇ ਹੋਏ ਹੋਏ ਹਨ, ਉਨ੍ਹਾਂ ਦੇ ਸਿਰ ਤੇ ਕੋਈ ਕੁੰਡਾ ਨਹੀਂ ਰਿਹਾ, ਵਾਢੀਆਂ ਦਾ ਬਾਜ਼ਾਰ ਗਰਮ ਹੈ, ਇਨਸਾਫ ਪਰ ਲਾਕੇ ਉਡ ਗਿਆ ਹੈ, ਮੀਂਹ ਵਸਦੇ ਨਹੀਂ, ਫਸਲ ਹੁੰਦੀ ਨਹੀਂ, ਕਾਰੋਬਾਰ ਕੋਈ ਨਹੀਂ ਰਿਹਾ, ਚੋਰੀਆਂ ਧਾੜੇ ਤੇ ਡਾਕੇ ਪੈ ਰਹੇ ਹਨ, ਐਥੋਂ ਤਕ ਅੰਨ੍ਹੀ ਪਈ ਹੋਈ ਹੈ ਕਿ ਨਾਈਆਂ ਦੀਆਂ ਗੁਛੀਆਂ ਵਿਚੋਂ ਲੋਕੀ ੪੦-੪੦ ਰੁਪਏ ਕਢ ਲੈ ਜਾਂਦੇ ਹਨ ਤੇ ਉਨ੍ਹਾਂ ਨੂੰ ਕੋਈ ਨਹੀਂ ਪੁਛਦਾ, ਪਰਜਾ ਦੁਖੀ ਹੈ ਆਪਣੇ ਵਤਨੋ ਬੇ ਵਤਨ ਹੋ ਰਹੀ ਹੈ, ਜੇ ਕੁਛ ਦਿਨ ਹੋਰ ਇਹੋ ਹਾਲ ਰਿਹਾ ਤਾਂ ਸਾਰੇ ਦੇਸ਼ ਵਿਚ ਉਲੂ ਬੋਲਦੇ ਦਿਸਣਗੇ।

ਬਾਦਸ਼ਾਹ ਨਾਈ ਦੇ ਇਕ ਹਫਤੇ ਦੇ ਵਿਚ ਇਕ ਦੂਜੇ ਵਿਰੁੱਧ ਤੇ ਉਲਟਵੇਂ ਬਿਆਨ ਸੁਣਕੇ ਚਕ੍ਰਿਤ ਰਹਿ ਗਿਆ ਤੇ ਇਸਦਾ ਕਾਰਨ

ਪੁਛਿਆ, ਨਾਈ ਨੇ ਦਸਿਆ ਕਿ ਜਿਸ ਵੇਲੇ ਮੈਂ ਪਹਿਲੀ ਵੇਰ ਆਇਆ ਸੀ ਮੇਰੀ ਗੁਛੀ ਵਿਚ ੪੦ ਰੁਪਏ ਸਨ, ਉਸ ਵੇਲੇ ਮੇਰੇ ਭਾ ਦੀ ਸਾਰੀ ਦੁਨੀਆਂ ਰਾਗੀ ਰੰਗੀਂ ਵਸਦੀ ਸੀ, ਹੁਣ ਮੇਰੀ ਗੁਛੀ ਵਿਚੋਂ ੪੦ ਰੁਪਏ ਜਾਂਦੇ ਰਹੇ ਹਨ ਤੇ ਕੁਟਵਾਲ ਨੇ ਚੋਰ ਨਹੀਂ ਫੜਿਆ ਇਸ ਕਰਕੇ ਮੈਂ ਸਾਰੇ ਪਾਸੀਂ ਹਨੇਰ ਵੇਖਦਾ ਹਾਂ।

*ਭਾਵ* - ਲਾਲਚੀ ਤੇ ਸ੍ਵਾਰਥੀ ਆਦਮੀ ਆਪਣੇ ਸੁਖ ਦੁਖ ਦੀ ਐਨਕ ਨਾਲ ਇਨਸਾਫ ਤੇ ਸਚਾਈ ਨੂੰ ਵੇਖਦਾ ਹੈ। ਉਸ ਦੀ ਅਪਨੀ ਦੁਨੀਆਂ ਦੂਜੀ ਦੁਨੀਆਂ ਤੋਂ ਅਡਰੀ ਹੁੰਦੀ ਹੈ।



ਇਕ ਵੇਰ ਪੰਛੀਆਂ ਦੀ ਆਪੋ ਵਿਚ ਵਿਚਾਰ ਛਿੜ ਪਈ ਕਿ ਸਭ ਤੋਂ ਦੂਰ ਦੀ ਚੀਜ਼ ਕੌਣ ਵੇਖ ਸਕਦਾ ਹੈ, ਸਾਰਿਆਂ ਨੇ ਆਪਣੇ ਵਿਚੋਂ ਇਕ ਇਕ ਪ੍ਰਤੀਨਿਧ ਚੁਣਿਆ ਤੇ ਇਹ ਪ੍ਰਤਿਨਿਧਾਂ ਦਾ ਸਮੁਦਾਏ ਅਕਾਸ਼ ਵਿਚ ਉਤਾਹਾਂ ਨੂੰ ਉਡਣ ਲਗਾ। ਥੋੜੀ ਥੋੜੀ ਦੂਰ ਤੋਂ ਇਕ ਇਕ ਕਰਕੇ ਸਭ ਰਹਿ ਗਏ, ਕੇਵਲ ਦੋ ਪੰਛੀ ਇਨੇ ਉਚੇ ਗਏ ਜੋ ਬਾਕੀ ਸਾਰਿਆਂ ਨਾਲੋਂ ਉਚੇ ਉਡੇ, ਜਦ ਇਹ ਵੀ ਥਕ ਗਏ ਤਦ ਇਨਾਂ ਹੇਠਾਂ ਵਲ ਵੇਖਿਆ, ਇਨਾਂ ਵਿਚੋਂ ਇਕ ਨੇ ਕਿਹਾ ਕਿ ਅਮਕੇ ਜੰਗਲ ਵਿਚ ਅਮਕੀ ਜਗਾ ਤੇ ਚਾਰ ਦਾਨੇ ਪਏ ਹਨ, ਦੂਜੇ ਨੇ ਕਿਹਾ ਮੈਨੂੰ ਨਹੀਂ ਦਿਸਦੇ। ਹੁਣ ਪਰਖ ਲਈ ਦੋਨੋਂ ਉਸ ਜੰਗਲ ਵਲ ਉਤਰਨ ਲਗੇ, ਜਿਸ ਨੇ ਉਚਾਣ ਤੋਂ ਦਾਣੇ ਵੇਖੇ ਸੀ ਉਹ ਦਾਣੇ ਚੁਕ ਕੇ ਵਿਖਾਣ ਲਈ ਝਪਟ ਮਾਰਨ ਲਗਾ, ਦਾਣੇ ਜਾਲੀ ਹੇਠ ਸਨ, ਆਪ ਜਾਲੀ ਵਿਚ ਫਸ ਗਿਆ। ਦੂਜੇ ਨੂੰ ਕਹਿਣ ਲਗਾ ਕਿ ਦੇਖਿਆ ਮੈਂ ਕਿੰਨੀ ਉਚਾਈ ਤੋਂ ਇਸ ਨੂੰ ਵੇਖ ਲਿਆ ਹੈ, ਹੁਣ ਮੇਰੀ ਦੂਰੋਂ ਵੇਖਣ ਦੀ ਗਲ ਤੁਹਾਨੂੰ

ਮੰਨਣੀ ਪਉ, ਉਸ ਨੇ ਹਸਕੇ ਉਤਰ ਦਿਤਾ ਤੇਰੀ ਇਹ ਨਜ਼ਰ ਦੀ ਤੇਜ਼ੀ ਪ੍ਰਸੰਸਾ ਯੋਗ ਨਹੀਂ, ਤੂੰ ਦਾਣੇ ਨੂੰ ਤਾਂ ਇਨੀਂ ਦੂਰੋਂ ਵੇਖ ਲਿਆ ਪਰ ਦਾਣੇ ਦੇ ਉਪਰ ਪਈ ਜਾਲੀ ਜੋ ਹੁਣ ਤੇਰੀ ਮੌਤ ਦਾ ਕਾਰਨ ਬਣੇਗੀ ਨੂੰ ਨਾ ਵੇਖ ਸਕਿਆ।

*ਭਾਵ* - ਲਾਲਚ ਬੁਧੀਵਾਨ ਦੀ ਅਕਲ ਤੇ ਦੂਰ ਦਰਸ਼ਤਾ ਗਵਾ ਦੇਂਦਾ ਹੈ।



ਇਕ ਮਸਤੀ ਵਿਚ ਆਇਆ ਊਠ ਜਾ ਰਿਹਾ ਸੀ, ਰਾਹ ਦੇ ਵਿਚ ਪੰਛੀ, ਪਸ਼ੂ ਤੇ ਆਦਮੀ ਜੋ ਵੀ ਨਜ਼ਰੀ ਪਿਆ ਗਰਦਨ ਚੁਕੀ ਉਹਦੇ ਮਗਰ ਦੌੜ ਪੈਂਦਾ ਸੀ, ਊਠ ਨੂੰ ਇੰਜ ਖ਼ਰਮਸਤੀ ਕਰਦਿਆਂ ਵੇਖ ਇਕ ਚੂਹੇ ਤੋਂ ਨਾ ਰਿਹਾ ਗਿਆ, ਉਸ ਨੂੰ ਕਹਿਣ ਲਗਾ:-

ਹਰ ਇਕ ਨਾਲ ਵਿਗਾੜ ਚੰਗਾ ਨਹੀਂ ਹੁੰਦਾ, ਕਿਸੇ ਨਾਲ ਬਣਾਕੇ ਵੀ ਰਖਣੀ ਚਾਹੀਦੀ ਹੈ, ਤਾਂ ਜੋ ਕਿਸੇ ਭੀੜ ਵਿਚ ਕੰਮ ਆ ਸਕੇ।

ਊਠ ਨੂੰ ਚੂਹੇ ਦੀ ਬੋਲੀ ਗੋਲੀ ਨਾਲੋਂ ਡਾਢੀ ਕਰੜੀ ਲਗੀ, ਗੁਸੇ ਵਿਚ ਆਪੇ ਤੋਂ ਬਾਹਰ ਹੋਕੇ ਕਹਿਣ ਲਗਾ:-

ਮੂਰਖ ਤੂੰ ਆਪਣੇ ਕਦ, ਬੁਤ ਤੇ ਸ਼ਕਲ ਵਲ ਤਾਂ ਵੇਖ, ਤੂੰ ਜੇ ਕਦੀ ਪੰਜਾਹ ਹੋਰ ਚੂਹਿਆਂ ਸਮੇਤ ਮੇਰੇ ਪੈਰ ਹੇਠ ਆ ਜਾਏਂ ਤਾਂ ਮੇਰੇ ਇਕ ਜ਼ਰਾ ਜਿੰਨੇ ਦਬਾ ਨਾਲ ਤੁਹਾਡੀ ਜਾਨ ਨਿਕਲ ਜਾਏ, ਇਸ ਤਾਕਤ ਤੇ ਤੂੰ ਮੈਨੂੰ ਸਿਖਿਆ ਦੇਣ ਆਇਆ ਹੈਂ?

ਚੂਹਾ ਇਹ ਵਿਚਾਰਕੇ ਕਿ ਇਸਨੂੰ ਮੇਰੀ ਸਿਖਿਆ ਨਹੀਂ ਸੁਖਾਈ, ਕਿਤੇ ਸੱਚ ਮੁੱਚ ਮੈਨੂੰ ਮਾਰ ਹੀ ਨਾਂ ਸੁਟੇ, ਦੌੜਕੇ ਦਰਖਤ ਤੇ ਚੜ੍ਹ ਗਿਆ।

ਊਠ ਦੋ ਚਾਰ ਹੀ ਕਦਮ ਅਗੇ ਗਿਆ ਸੀ ਕਿ ਉਹਦੀ ਨਜ਼ਰ

ਇਕ ਹਰੇ ਭਰੇ ਬ੍ਰਿਛ ਤੇ ਪਈ, ਪੱਤਰ ਖਾਣ ਲਈ ਗਰਦਨ ਚੁਕੀ, ਪਤ ਕੁਛ ਉਚੇ ਸਨ, ਜਦ ਪੂਰੀ ਗਰਦਨ ਸਿਧੀ ਕਰਕੇ ਪਤਰਾਂ ਨੂੰ ਮੂੰਹ ਮਾਰਨ ਲਗਾ ਤਦ ਨਕੇਲ ਇਕ ਟਹਿਨੀ ਨਾਲ ਅੜ ਗਈ, ਫਾਂਸੀ ਤੇ ਲਟਕੇ ਮਨੁੱਖ ਵਾਂਗ ਉਹਦੀ ਗਤੀ ਬਣ ਗਈ, ਹਿਲਣ ਜੁਲਣ ਜੋਗਾ ਨਾ ਰਿਹਾ, ਦੁਖੀ ਹੋਕੇ ਜ਼ੋਰ ਨਾਲ ਅੜਾਣ ਲਗਾ, ਕਰੀਬ ਸੀ ਕਿ ਇੰਜ ਅੜਾਂਦੇ ਦੀ ਜਾਨ ਨਿਕਲ ਜਾਏ, ਚੂਹੇ ਦੀ ਨਜ਼ਰ ਉਸਤੇ ਪਈ, ਊਠ ਨੂੰ ਇਸ ਤਰਾਂ ਬਿਪਤ ਗਰਸਤ ਵੇਖਕੇ ਕਹਿਣ ਲਗਾ:-

ਸੁਣਾ ! ਹੁਣ ਕੀ ਹਾਲ ਹੈ? ਮੈਂ ਤੈਨੂੰ ਨਹੀਂ ਕਿਹਾ ਸੀ ਕਿ ਸਾਰਿਆਂ ਨਾਲ ਵਿਗਾੜ ਚੰਗਾ ਨਹੀਂ ਹੁੰਦਾ, ਜੇ ਤੂੰ ਕਿਸੇ ਨਾਲ ਰਖੀ ਹੁੰਦੀ ਤਾਂ ਹੁਣ ਕੋਈ ਤਾਂ ਤੇਰੀ ਮਦਦ ਕਰਦਾ।

ਊਠ ਚੂਹੇ ਦੀ ਗਲ ਸੁਣ ਦਿਲ ਵਿਚ ਬੜਾ ਸ਼ਰਮਿੰਦਾ ਹੋਇਆ। ਚੂਹਾ ਦਰਖਤ ਤੇ ਚੜ੍ਹ ਗਿਆ, ਤੇ ਨਕੇਲ ਦੀ ਰਸੀ ਨੂੰ ਉਸਨੇ ਕਟ ਦਿਤਾ। ਊਠ ਦੀ ਜਾਨ ਵਿਚ ਜਾਨ ਆਈ ਤੇ ਚੂਹੇ ਦਾ ਧੰਨਵਾਦ ਕਰਦਾ ਚਲਾ ਗਿਆ।

ਭਾਵ - ਵਿਗਾੜ ਚੰਗਾ ਨਹੀਂ ਹੁੰਦਾ, ਰਖੀ ਕੰਮ ਆਉਂਦੀ ਹੈ, ਕਿਸੇ ਨੂੰ ਆਪੇ ਤੋਂ ਨਿਕਾ ਵੇਖਕੇ ਉਸ ਦਾ ਤ੍ਰਿਸਕਾਰ ਨਹੀਂ ਕਰਨਾ ਚਾਹੀਦਾ, ਵੇਖੋ ਨਿਕੇ ਜਹੇ ਚੂਹੇ ਨੇ ਊਠ ਦੀ ਜਾਨ ਬਚਾ ਦਿਤੀ।



ਜਨਕ ਰਾਜਾ ਦਾ ਦਰਬਾਰ ਲਗਾ ਹੈ, ਬੜੇ ਬੜੇ ਪ੍ਰਤਾਪੀ, ਮਾਨ ਵਾਲੇ ਤੇ ਸ਼ਾਨ ਵਾਲੇ ਬੈਠੇ ਹਨ, ਰਾਜਾ ਕਹਿੰਦਾ ਹੈ ਮੈਨੂੰ ਬ੍ਰਹਮ ਦੀ ਲਖਤਾ ਕਰਾਓ, ਰਾਜਾ ਦੇ ਪ੍ਰਸ਼ਨਾਂ ਦਾ ਉਤਰ ਕੋਈ ਨਹੀਂ ਦੇ ਸਕਿਆ,

ਸਾਰਿਆਂ ਦੇ ਚੇਹਰਿਆਂ ਦੇ ਰੰਗ ਉਡ ਗਏ, ਮੁਖ ਮਲੀਨ ਹੋ ਗਏ, ਗਰਦਨਾਂ ਝੁਕ ਗਈਆਂ ਤੇ ਅਖਾਂ ਧਰਤੀ ਵਿਚ ਗਡੀਆਂ ਗਈਆਂ। ਇੰਨੇ ਚਿਰ ਨੂੰ ਵਿੰਗੀਆਂ ਲਤਾਂ, ਟੇਢੀਆਂ ਬਾਹਾਂ, ਅੰਦਰ ਵੜੀ ਹੋਈ ਛਾਤੀ, ਪਿਛੇ ਨਿਕਲਿਆ ਲਕ ਇਤਿਆਦਿਕ ਔਗੁਣਾਂ ਨੇ ਜਿਸਨੂੰ ਸ਼ਕਲੋਂ ਬਿਸ਼ਕਲ ਕਰ ਰਖਿਆ ਸੀ, ਇਕ ਆਦਮੀ ਨਿਸ਼ਚਤ ਸਿੰਘਾਸਨ ਤੇ ਆ ਬੈਠਾ ਤੇ ਉਸਨੂੰ ਇੰਜ ਆਪਣੇ ਆਪ ਆਚਾਰਯ ਦੇ ਸਿੰਘਾਸਨ ਤੇ ਆ ਬੈਠਾ ਵੇਖ ਨਿਰਾਸਤਾ ਤੇ ਉਦਾਸੀਨਤਾ ਦੇ ਵਿਚ ਬੈਠੀ ਸਭਾ ਦੇ ਚੇਹਰਿਆਂ ਦੇ ਰੰਗ ਬਦਲ ਗਏ ਤੇ ਇਸ ਅਤਿ ਕਰੂਪ ਸ਼ਕਲ ਦੇ ਆਦਮੀ ਨੂੰ ਇੰਜ ਉਚ ਸਿੰਘਾਸਨ ਤੇ ਬੈਠਿਆਂ ਵੇਖ ਸਾਰਿਆਂ ਦੇ ਹਾਸੇ ਨਿਕਲ ਗਏ। ਕੋਈ ਉਹਦੇ ਅੰਗਾਂ ਦੇ ਦੂਸ਼ਣ ਗਿਣਨ ਲਗਾ, ਕੋਈ ਕਦ ਤੇ ਬੋਲੀਆਂ ਕਸਦਾ ਸੀ ਕੋਈ ਇਸਨੂੰ ਨਿਰਬੁਧੀ ਸਮਝ ਇਹਦੀ ਅਕਲ ਤੇ ਹਸਦਾ ਸੀ ਤੇ ਕਈ ਮਨਚਲੇ ਕਹਿੰਦੇ ਹਨ ਕਿ ਰਾਜਾ ਜਨਕ ਜੋ ਸਾਡੇ ਜਹੇ ਮੰਨੇ ਪ੍ਰਮੰਨਿਆਂ ਤੋਂ ਨਹੀਂ ਪਤੀਜਿਆ ਤਦ ਇਹਦੀ ਤਸੱਲੀ ਕਰਾਉਣ ਵਾਸਤੇ ਇਹ ਹੀ ਸ਼ਕਲ ਠੀਕ ਫਬਦੀ ਹੈ। ਹੁਣ ਰਾਜਾ ਦੀ 'ਅਸ਼ਟਾ ਵੱਕਰ' ਜੀ ਨਾਲ ਗਲ ਬਾਤ ਸ਼ੁਰੂ ਹੋਈ। ਰਾਜਾ ਨੇ ਵੀ ਉਹਦੀ ਸ਼ਕਲ ਤੇ ਉਮਰ ਦੇ ਕਟਾਖਯ ਕੀਤੇ ਪਰ ਅਸ਼ਟਾ ਵੱਕਰ ਜੀ ਨੇ ਉਹ ਗੂਹਯ ਕਥਾ ਵਰਨਨ ਕੀਤੀ ਕਿ ਵਾਹ ! ਵਾਹ !! ਦੇ ਵਾਕਾਂ ਨਾਲ ਦਰਬਾਰ ਗੂੰਜ ਉਠਿਆ, ਰਾਜਾ ਨੇ ਸਿਰ ਨਿਵਾ ਦਿਤਾ, ਤੇ ਰਾਜ ਸਿਖਜਾਦਾਤਾ ਦੇ ਪਦ ਨਾਲ ਅਸ਼ਟਾ ਵਕਰ ਜੀ ਸਨਮਾਨੇ ਗਏ।

*ਭਾਵ* – ਸੁੰਦਰ ਰੰਗ, ਸਡੋਲ ਅੰਗ, ਬਹੁਮੁਲੇ ਕਪੜੇ ਤੇ ਸੋਨੇ ਚਾਂਦੀ ਦੇ ਗਹਿਣੇ ਮਨੁਖ ਦੇ ਭੂਸ਼ਣ ਨਹੀਂ ਹਨ ਮਨੁਖ ਦਾ ਭੂਸ਼ਣ ਉਹਦੇ ਸ਼ੁਭ ਗੁਣ ਤੇ ਲੋਕ ਪਰਲੋਕ ਦੀ ਵਿਦਜਾ ਹੈ। ਇਸ ਪ੍ਰਥਾਇ ਕਿਹਾ ਹੈ :-

*ਮੁਗਧ ਪੂਜ ਨਿਜ ਧਾਮ ਮੇਂ*
*ਪ੍ਰਭੂ ਪੂਜ ਨਿਜ ਨਗਰ।*
*ਭੂਪ ਪੂਜ ਸ੍ਵੈ ਦੇਸ਼ ਮੇਂ*
*ਪੂਜਤ ਗੁਣੀ ਸਮਗਰ।*

ਅਰਥਾਤ:-ਮੂਰਖ ਘਰ ਵਿਚ, ਚੌਧਰੀ ਨਗਰ ਵਿਚ, ਰਾਜਾ ਦੇਸ਼ ਵਿਚ ਤੇ ਗੁਣੀ ਭੂਮੰਡਲ ਵਿਚ ਸਨਮਾਨ ਪਾਉਂਦਾ ਹੈ।



ਇਕ ਜੰਗਲ ਵਿਚ ਏਕ ਸ਼ੇਰ ਆ ਗਿਆ ਤੇ ਹਰ ਰੋਜ਼ ਦੋ ਦੋ ਚਾਰ ਚਾਰ ਜੀਆ ਜੰਤ ਮਾਰਕੇ ਖਾਣ ਲੱਗਾ। ਜੰਗਲੀ ਜਨਵਰਾਂ ਨੇ ਇਕੱਠੇ ਹੋ ਵਿਚਾਰ ਕੀਤੀ ਕਿ ਸ਼ੇਰ ਨੇ ਜੇ ਇੰਜ ਮਾਰ ਮਾਰ ਕੇ ਖਾਣਾ ਸ਼ੁਰੂ ਕੀਤਾ ਤਾਂ ਬਹੁਤ ਛੇਤੀ ਸਾਡਾ ਖੁਰਾ ਖੋਜ ਮਿਟ ਜਾਏਗਾ, ਹੋਵੇ ਤਾਂ ਕਿਸੇ ਤਰ੍ਹਾਂ ਸ਼ੇਰ ਨਾਲ ਸਮਝੌਤਾ ਕੀਤਾ ਜਾਏ। ਸੋਚ ਵਿਚਾਰਕੇ ਇਕ ਡੈਪੂਟੇਸ਼ਨ ਭੇਜਿਆ ਗਿਆ, ਜਿਸਨੇ ਸ਼ੇਰ ਨਾਲ ਫੈਸਲਾ ਕੀਤਾ ਕਿ ਉਹ ਸ਼ਿਕਾਰ ਮਾਰਨ ਜਾਣ ਦੀ ਖੇਚਲ ਨਾ ਕਰਨ ਹਰ ਰੋਜ਼ ਇਕ ਜਾਨਵਰ ਉਹਦੇ ਡੇਰੇ ਤੇ ਪੁਜ ਜਾਇਆ ਕਰੇਗਾ। ਉਸ ਦਿਨ ਤੋਂ ਸਾਰੇ ਜਾਨਵਰਾਂ ਨੇ ਆਪੋ ਵਿਚ ਵਾਰੀਆਂ ਬੰਨ੍ਹ ਲਈਆਂ ਤੇ ਇਕ ਜਾਨਵਰ ਨਿਤਾਪ੍ਰਤਿ ਸ਼ੇਰ ਪਾਸ ਪੁਜਣ ਲਗਾ, ਕੁਛ ਮੁਦਤ ਇੰਜ ਹੀ ਪ੍ਰਬੰਧ ਚਲਦਾ ਰਿਹਾ। ਇਕ ਦਿਨ ਇਕ ਬੁੱਢੇ ਲੂੰਬੜ ਦੀ ਵਾਰੀ ਆਈ, ਉਸ ਨੇ ਸੋਚਿਆ ਕਿ ਜੀਵ ਆਪਣੀ ਜਾਨ ਦੇ ਬਚਾ ਲਈ ਦੂਜਿਆਂ ਤੋਂ ਡਰਦਾ ਤੇ ਤਰਲਾ ਲੈਂਦਾ ਹੈ ਤੇ ਕਈ ਵੇਰ ਨਾ ਕਰਨ ਜੋਗ ਕੰਮ ਵੀ ਕਰ ਗੁਜ਼ਰਦਾ ਹੈ, ਜੇ ਸ਼ੇਰ ਨੇ ਮੈਨੂੰ ਅੱਜ ਖਾਣਾ ਹੀ ਹੈ ਤਾਂ ਮੈਂ ਉਸਤੋਂ ਕਿਉਂ ਡਰਾਂ?

ਮੇਰੇ ਵਿਚ ਸ਼ੇਰ ਜਿੰਨੀ ਤਾਕਤ ਹੈ ਨਹੀਂ, ਇਸ ਕਰਕੇ ਮੈਂ ਉਸ ਨਾਲ ਲੜ ਕੇ ਜਿੱਤ ਨਹੀਂ ਸਕਦਾ ਹਾਂ, ਪਰ ਜੇ ਕੋਈ ਅਕਲ ਦਾ ਪੇਚ ਲਗ ਜਾਏ ਤਦ ਜਾਨ ਦਾ ਬਚਾ ਹੋ ਸਕਦਾ ਹੈ। ਇਹ ਵਿਚਾਰਕੇ ਲੂੰਬੜ ਹੌਲੀ ਹੌਲੀ ਸ਼ੇਰ ਵਲ ਟੁਰ ਪਿਆ। ਸ਼ੇਰ ਨੇ ਜਿਸ ਵੇਲੇ ਲੂੰਬੜ ਨੂੰ ਵੇਲਿਓਂ ਕੁਵੇਲੇ ਤੇ ਬੜੀ ਬੇ ਪ੍ਰਵਾਹੀ ਨਾਲ ਹੌਲੀ ਹੌਲੀ ਆਉਂਦਿਆਂ ਵੇਖਿਆ ਤਦ ਗੁਸੇ ਨਾਲ ਭੁੜਕ ਕੇ ਬੋਲਿਆ ਕਿ ਤੂੰ ਇੰਨੀ ਦੇਰ ਕਰਕੇ ਕਿਉਂ ਆਇਆ ਹੈਂ? ਭੁਖ ਨਾਲ ਮੇਰੀ ਜਾਨ ਨਿਕਲ ਰਹੀ ਹੈ, ਲੂੰਬੜ ਨੇ ਨਮਰ ਹੋ ਕਿਹਾ ਕਿ "ਹੇ ਜੰਗਲ ਦੇ ਪਾਤਸ਼ਾਹ ! ਦੇਰ ਹੋ ਜਾਣ ਵਿਚ ਮੇਰਾ ਕਸੂਰ ਨਹੀਂ, ਮੈਂ ਸਵੇਰੇ ਘਰੋਂ ਆ ਰਿਹਾ ਸੀ, ਇਕ ਜਾਨਵਰ ਰਾਹ ਵਿਚ ਮਿਲ ਗਿਆ, ਉਸਦੇ ਪੁਛਣ ਤੇ ਮੈਂ ਦਸਿਆ ਕਿ ਜੰਗਲ ਦੇ ਬਾਦਸ਼ਾਹ ਸ਼ੇਰ ਪਾਸ ਜਾ ਰਿਹਾ ਹਾਂ, ਉਹ ਕਹਿਣ ਲਗਾ ਕਿ ਜੰਗਲ ਦਾ ਪਾਤਸ਼ਾਹ ਮੈਂ ਹਾਂ, ਸ਼ੇਰ ਦੀ ਕੀ ਤਾਕਤ ਹੈ ਜੋ ਮੇਰੇ ਸਾਹਮਣੇ ਆਵੇ, ਜੇ ਹੈ ਤਾਂ ਆਵੇ ਮੇਰੇ ਸਾਹਮਣੇ। ਮੈਂ ਕਿਹਾ ਕਿ ਫੇਰ ਮੈਂ ਜਾਕੇ ਸੁਨੇਹਾ ਦੇ ਆਵਾਂ ਤੁਸੀਂ ਹਾਲੇ ਮੈਨੂੰ ਨਾ ਖਾਓ, ਇਸੇ ਝਗੜੇ ਵਿਚ ਇੰਨੀ ਦੇਰ ਹੋ ਗਈ ਹੈ, ਹੁਣ ਮੈਂ ਵਾਪਸ ਉਸ ਪਾਸ ਪੁਜਣ ਦੀ ਸੁਗੰਦ ਚੁਕ ਕੇ ਆਇਆ ਹਾਂ।' ਸ਼ੇਰ ਲੂੰਬੜ ਦੀਆਂ ਸੁਣ ਤੇਜ਼ ਹੋ ਗਿਆ ਤੇ ਕਹਿਣ ਲਗਾ ਚਲ ਮੈਨੂੰ ਉਹ ਜਾਨਵਰ ਵਿਖਾ, ਪਹਿਲਾਂ ਉਹਦੀ ਧੌਣ ਭੰਨ ਕਰ ਲਵਾਂ ਫਿਰ ਤੇਰੀ ਖਬਰ ਲਵਾਂਗਾ। ਲੂੰਬੜ ਸ਼ੇਰ ਨੂੰ ਨਾਲ ਲੈਕੇ ਤੁਰ ਪਿਆ ਤੇ ਵਾਹੋ ਦਾਹੀ ਇਕ ਖੂਹ ਦੇ ਕੰਢੇ ਤੇ ਲਿਆ ਖੜਾ ਕੀਤਾ ਤੇ ਬੋਲਿਆ ਹਜ਼ੂਰ ਦੇਖੋ ਆਪ ਨੂੰ ਤੱਕ ਕੇ ਖੂਹ ਵਿਚ ਵੜ ਗਿਆ ਜੇ। ਸ਼ੇਰ ਨੇ ਕਾਹਲੇ ਹੋਕੇ ਖੂਹ ਦੇ ਪਾਣੀ ਵਿੱਚ ਝਾਤ ਪਾਈ ਤੇ ਆਪਣੀ ਹੀ ਸ਼ਕਲ ਵੇਖ ਬਿਫਰ ਪਿਆ ਤੇ ਗੱਜਿਆ, ਖੂਹ ਦੇ ਵਿਚੋਂ ਦੂਣੀ ਤੀਣੀ ਉੱਚੀ ਹੋ ਕੇ ਆਵਾਜ਼ ਆਈ, ਸ਼ੇਰ ਨੇ ਸਮਝਿਆ ਇਹ ਮੇਰੇ ਵੈਰੀ ਦੀ

ਆਵਾਜ਼ ਹੈ, ਗੁਸੇ ਵਿਚ ਆਪਣੇ ਆਪਨੂੰ ਨਾ ਸੰਭਾਲ ਸਕਿਆ। ਸਿਆਣੇ ਕਹਿੰਦੇ ਹਨ ਕਿ ਜਿਥੇ ਗੁਸਾ ਆ ਜਾਏ ਉਥੇ ਅਕਲ ਨਹੀਂ ਠਹਿਰਦੀ, ਸ਼ੇਰ ਨੇ ਬਿਨਾਂ ਵਿਚਾਰੇ ਆਪਣੇ ਅਕਸ ਨੂੰ ਆਪਣਾ ਸ਼ਤਰੂ ਸਮਝ ਲਿਆ ਤੇ ਗੁਸੇ ਵਿਚ ਛਾਲ ਮਾਰ ਦਿਤੀ, ਖੂਹ ਦੇ ਵਿਚ ਡਿਗਦਿਆਂ ਹੀ ਉਹਦੇ ਪਰਾਣ ਨਿਕਲ ਗਏ। ਕਮਜ਼ੋਰ ਲੂੰਬੜ ਨੇ ਆਪਣੀ ਅਕਲ ਨਾਲ ਸ਼ੇਰ ਨੂੰ ਮਾਰ ਲਿਆ ਤੇ ਅਪਨੀ ਜਾਨ ਬਚਾ ਲਈ।

ਭਾਵ - ਅਕਲ ਤੇ ਜ਼ੋਰ ਦੋ ਅੱਡ ਅੱਡ ਚੀਜ਼ਾਂ ਹਨ, ਦੋਵੇਂ ਆਪਣੀ ਆਪਣੀ ਥਾਵੇਂ ਜ਼ਰੂਰੀ ਹਨ, ਪ੍ਰੰਤੂ ਅਕਲ ਵਾਲਾ ਜ਼ੋਰ ਵਾਲੇ ਨੂੰ ਆਪਣੇ ਕਾਬੂ ਕਰ ਸਕਦਾ ਹੈ, ਜ਼ੋਰ ਵੀ ਉਸੇ ਦਾ ਹੀ ਸਫਲ ਹੁੰਦਾ ਹੈ ਜਿਸਦੇ ਵਿਚ ਅਕਲ ਹੋਵੇ।



ਇਕ ਬ੍ਰਿੱਛ ਤੇ ਇਕ ਕਾਂ ਤੇ ਕਾਂਉਣੀ ਨੇ ਆ ਡੇਰਾ ਕੀਤਾ, ਕੁਛ ਚਿਰ ਰਹਿਣ ਤੇ ਕਾਂਉਣੀ ਨੂੰ ਪਤਾ ਲਗਾ ਕਿ ਉਹਦੇ ਅੰਡੇ ਕੋਈ ਖਾ ਜਾਂਦਾ ਹੈ, ਕਾਂਉਣੀ ਰਖਵਾਲੀ ਕਰਨ ਲਗੀ, ਇਕ ਦਿਨ ਉਸਨੇ ਇਕ ਸਪ ਬ੍ਰਿੱਛ ਦੀ ਖੋੜ ਵਿਚੋਂ ਨਿਕਲਕੇ ਆਲ੍ਹਣੇ ਵਿਚ ਵੜਦਾ ਤਕਿਆ, ਜੋ ਉਹਦੇ ਆਂਡੇ ਖਾ ਕੇ ਫਿਰ ਖੋੜ ਵਿਚ ਜਾ ਵੜਿਆ। ਦੋ ਤਿੰਨ ਦਿਨ ਲਗਾਤਾਰ ਇੰਜ ਸੱਪ ਨੂੰ ਵੇਖਕੇ ਕਾਂਉਣੀ ਨੇ ਆਪਣੇ ਪਤੀ ਨੂੰ ਕਿਹਾ ਕਿ ਹੇ ਪਤਿ ਦੇਵ ! ਇਸ ਬ੍ਰਿੱਛ ਦੇ ਖੋੜ ਵਿਚ ਇਕ ਕਾਲਾ ਨਾਗ ਰਹਿੰਦਾ ਹੈ, ਜੋ ਸਾਡੇ ਆਂਡੜਿਆਂ ਨੂੰ ਖਾ ਜਾਂਦਾ ਹੈ। ਸਿਆਣੇ ਕਹਿੰਦੇ

ਹਨ ਦੁਸ਼ਟ ਨਾਰੀ, ਮੂਰਖ ਮਿਤਰ, ਉਤਰ ਦੇਣ ਵਾਲਾ ਨੌਕਰ ਤੇ ਸਪ ਵਾਲਾ ਘਰ ਮੌਤ ਦੇ ਸਾਮਾਨ ਹੁੰਦੇ ਹਨ, ਇਸ ਕਰਕੇ ਇਸ ਘਰ ਨੂੰ ਛਡ ਦੇਣਾ ਚਾਹੀਦਾ ਹੈ। ਕਾਂ ਬੋਲਿਆ ਕਿ ਜੋ ਕੁਛ ਤੂੰ ਕਹਿਆ ਹੈ ਉਹ ਠੀਕ ਹੈ ਪਰ ਸਾਨੂੰ ਬਚਾਓ ਦੀ ਕੋਈ ਸੂਰਤ ਕੱਢਣੀ ਚਾਹੀਦੀ ਹੈ ਤਾਂ ਜੋ ਇਹ ਸੁਹਾਵਣਾ ਅਸਥਾਨ ਸਾਥੋਂ ਨਾ ਛੁਟੇ। ਕਾਂਉਣੀ ਨੇ ਕਿਹਾ ਸੱਪ ਨਾਲ ਲੜ ਭਿੜਕੇ ਅਸੀਂ ਉਸਨੂੰ ਇਥੋਂ ਕਢ ਨਹੀਂ ਸਕਦੇ, ਲਿਸੇ ਦਾ ਨਿਆਂ ਇਹ ਹੀ ਹੈ ਕਿ ਇਹ ਥਾਂ ਛਡ ਜਾਈਏ, ਹੋਰ ਕੀ ਯਤਨ ਹੋ ਸਕਦਾ ਹੈ। ਕਾਂ ਨੇ ਕਿਹਾ ਕਿ ਇਕ ਹੁੰਦਾ ਹੈ ਯਤਨ ਤੇ ਇਕ ਹੁੰਦਾ ਹੈ ਉਪਰਾਲਾ, ਸੋ ਸਾਨੂੰ ਉਪਰਾਲਾ ਕਰਨਾ ਚਾਹੀਦਾ ਹੈ।

ਬ੍ਰਿਛ ਦੇ ਹੇਠ ਇਕ ਤਾਲਾਬ ਸੀ, ਇਕ ਦਿਨ ਉਥੇ ਇਕ ਰਾਜ ਕੁਮਾਰ ਅਸ਼ਨਾਨ ਕਰਨ ਲਗਾ, ਉਹਨੇ ਕਪੜੇ ਉਤਾਰੇ ਤੇ ਗਲ ਵਿਚ ਪਾਈ ਸੋਨੇ ਦੀ ਜੰਜੀਰੀ ਲਾਹ ਕੇ ਰਖ ਦਿਤੀ, ਕਾਂ ਅਜੇਹੇ ਸਮੇਂ ਦੀ ਤਾਕ ਵਿਚ ਸੀ, ਉਡ ਕੇ ਕਪੜਿਆਂ ਪਾਸ ਆ ਬਹਿ ਕੇ ਜੰਜੀਰੀ ਨੂੰ ਮੂੰਹ ਵਿਚ ਫੜਕੇ ਉਡ ਪਿਆ, ਰਾਜ ਕੁਮਾਰ ਦੇ ਨੌਕਰ ਪਿਛੇ ਦੌੜੇ, ਕਾਂ ਨੇ ਜੰਜੀਰੀ ਸੱਪ ਦੀ ਖੋੜ ਵਿਚ ਸੁਟ ਦਿਤੀ। ਰਾਜ ਕੁਮਾਰ ਦੇ ਨੌਕਰ ਬ੍ਰਿੱਛ ਤੇ ਚੜ੍ਹੇ ਖੋੜ ਵਿਚੋਂ ਜੰਜੀਰੀ ਵੇਖਦਿਆਂ ਨੂੰ ਕਾਲਾ ਨਾਗ ਬੈਠਾ ਦਿਸਿਆ, ਜਿਸ ਨੂੰ ਵੇਖਕੇ ਉਨ੍ਹਾਂ ਨੇ ਤੀਰ ਮਾਰਕੇ ਸੱਪ ਦੀ ਜਾਨ ਸਮਾਪਤ ਕੀਤੀ ਤੇ ਜੰਜੀਰੀ ਕਢਕੇ ਲੈ ਗਏ।

*ਭਾਵ* - ਕਾਂ ਨੇ ਉਪਰਾਲੇ (ਅਕਲ) ਨਾਲ ਉਹ ਕੰਮ ਕੀਤਾ ਜੋ ਯਤਨ (ਜ਼ੋਰ) ਨਾਲ ਨਹੀਂ ਹੋ ਸਕਦਾ ਸੀ।



ਇਕ ਕਾਂ ਤੇ ਹਿਰਨ ਦੀ ਆਪੋ ਵਿਚ ਮਿਤ੍ਰਤਾ ਪੈ ਗਈ, ਦੋਨੋਂ ਜੰਗਲ ਵਿਚ ਵਿਚਰਦੇ ਮੌਜਾਂ ਮਾਣਦੇ ਸਨ। ਇਕ ਦਿਨ ਇਕ ਗਿਦੜ ਹਿਰਨ ਨੂੰ ਮਿਲ ਗਿਆ ਤੇ ਕਹਿਣ ਲਗਾ, ਭਰਾ ! ਮੈਨੂੰ ਵੀ ਆਪਣਾ ਮਿੱਤ੍ਰ ਬਣਾ ਲੈ। ਹਿਰਨ ਨੇ ਕਿਹਾ ਮੈਂ ਕਾਂ ਤੋਂ ਪੁਛ ਲਵਾਂ। ਹਿਰਨ ਨੇ ਕਾਂ ਨੂੰ ਮਿਲਕੇ ਗਲ ਪੁਛੀ, ਉਸਨੇ ਕਿਹਾ ਕਿ ਗਿਦੜ ਬੜਾ ਚਾਲਾਕ ਜਾਪਦਾ ਹੈ, ਉਸ ਤੇ ਵਿਸ਼ਵਾਸ਼ ਨਾ ਕਰੀਂ। ਹਿਰਨ ਨੇ ਕਿਹਾ ਮੈਂ ਉਹਦਾ ਕੁਛ ਨਹੀਂ ਵਿਗਾੜਿਆ, ਉਹ ਮੇਰਾ ਕਿਉਂ ਨੁਕਸਾਨ ਕਰੇਗਾ? ਕਾਂ ਨੇ ਕਿਹਾ ਉਹ ਤੇਰੀ ਕਰਨੀ ਨਹੀਂ ਵੇਖੇਗਾ ਆਪਣੇ ਸੁਭਾਵ ਤੇ ਜਾਏਗਾ।

ਦੁਸ਼ਟ ਦੇ ਨਾਲ ਪ੍ਰੀਤੀ ਤੇ ਮਿਤ੍ਰਤਾ ਨਹੀਂ ਕਰਨੀ ਚਾਹੀਦੀ, ਅੰਗਾਰ ਹਥ ਸਾੜਦੇ ਹਨ ਤੇ ਸੁਆਹ ਹਥਾਂ ਨੂੰ ਕਾਲਾ ਕਰਦੀ ਹੈ।

ਮਨ ਦੇ ਖੋਟੇ ਦੀ ਗਲ ਤੇ ਵਿਸ਼ਵਾਸ਼ ਨਹੀਂ ਕਰਨਾ ਚਾਹੀਦਾ, ਉਹਦੀ ਜੇਭਾ ਤੇ ਮਿਠਾਸ ਤੇ ਦਿਲ ਵਿਚ ਜ਼ੇਹਰ ਭਰਿਆ ਹੁੰਦਾ ਹੈ।

ਹਿਰਨ ਨੇ ਕਾਂ ਦੀ ਗਲ ਨਾ ਮੰਨੀ, ਗਿਦੜ ਨਾਲ ਭਾਈਚਾਰਾ ਪਾ ਲਿਆ। ਇਕ ਦਿਨ ਸੰਧਜਾ ਵੇਲੇ ਹਿਰਨ ਨੂੰ ਭੁਖ ਲਗੀ, ਟੁਰਦਾ ਫਿਰਦਾ ਇਕ ਖੇਤ ਵਿਚ ਜਾ ਵੜਿਆ, ਉਥੇ ਫਾਹੀ ਲਗੀ ਹੋਈ ਸੀ ਜਿਸ ਵਿਚ ਫਸ ਗਿਆ ਤੇ ਜੀ ਵਿਚ ਕਹਿਣ ਲਗਾ ਇਹ ਫਾਹੀ ਮੌਤ ਦਾ ਰੂਪ ਧਾਰ ਕੇ ਆ ਗਈ ਹੈ। ਇੰਨੇ ਨੂੰ ਗਿਦੜ ਨਜ਼ਰੀ ਪਿਆ, ਹਿਰਨ ਦੀ ਜਾਨ ਵਿਚ ਜਾਨ ਆਈ ਤੇ ਗਿਦੜ ਨੂੰ ਕਹਿਣ ਲਗਾ ਕਿ ਜਿਵੇਂ ਹੋ ਸਕੇ ਬਚਾ। ਗਿਦੜ ਨੇ ਦਿਲ ਵਿਚ ਵਿਚਾਰਿਆ ਕਿ ਹਿਰਨ ਫਾਹੀ ਵਿਚ ਫਸ ਗਿਆ ਹੈ, ਸਵੇਰੇ ਕਿਸਾਨ ਆਕੇ ਇਸਨੂੰ ਬਣਾਵੇਗਾ, ਕੁਛ ਨਾ ਕੁਛ ਮਾਸ ਤੇ ਹੱਡੀਆਂ ਸੁਟੇਗਾ, ਉਹਦੇ ਨਾਲ ਚਾਰ ਦਿਨ

ਢਿਡ ਭਰਾਂਗੇ। ਇਹ ਸੋਚ ਕਹਿਣ ਲਗਾ, ਹੇ ਮਿੱਤਰ! ਤੇਰੀ ਜਾਲੀ ਚਮੜੇ ਦੀ ਤੰਦ ਦੀ ਹੈ, ਮੈਂ ਅੱਜ ਚੰਦਰਾਇਣ ਦਾ ਵਰਤ ਰਖਯਾ ਹੋਇਆ ਹੈ, ਇਸ ਨੂੰ ਮੂੰਹ ਨਹੀਂ ਲਾਣਾ, ਕਲ ਜਿਵੇਂ ਕਹੇਂਗਾ ਕਰਾਂਗਾ। ਇਹ ਕਹਿ ਕੇ ਗਿੱਦੜ ਇਕ ਬ੍ਰਿੱਛ ਦੇ ਓਹਲੇ ਛਪ ਗਿਆ। ਦਿਨ ਚੜ੍ਹਦੇ ਉਥੇ ਕਾਂ ਆ ਨਿਕਲਯਾ, ਹਿਰਨ ਨੂੰ ਫਾਥਾ ਵੇਖਕੇ ਕਾਂ ਨੇ ਪੁਛਿਆ ਕਿ ਗਿਦੜ ਜਿਸਨੂੰ ਤੂੰ ਮਿਤਰ ਬਣਾਇਆ ਸੀ ਕਿਥੇ ਹੈ? ਉਸਨੇ ਦਸਿਆ ਕਿ ਉਹ ਮੇਰਾ ਮਾਸ ਖਾਣ ਦੀ ਘਾਤ ਵਿਚ ਬੈਠਾ ਹੈ। ਕਾਂ ਨੇ ਕਿਹਾ ਕਿ ਅਪਦਾ ਵਿਚ ਮਿਤ੍ਰ, ਯੁਧ ਵਿਚ ਸੂਰਮਾਂ, ਉਧਾਰ ਵਿਚ ਸਚ ਵਿਓਹਾਰ, ਨਿਰਧਨਤਾ ਵਿਚ ਇਸਤ੍ਰੀ ਤੇ ਦੁਖ ਵਿਚ ਭਾਈ ਪਰਖੇ ਜਾਂਦੇ ਹਨ ਤੇ ਜੇਹੜਾ ਹਿਤੂ ਦੀ ਗਲ ਨਹੀਂ ਮੰਨਦਾ ਉਸਨੂੰ ਆਪਣੇ ਆਪ ਨੂੰ ਵਿਪਤ ਵਿਚ ਹੀ ਸਮਝਣਾ ਚਾਹੀਦਾ ਹੈ।

ਔਹ ਵੇਖ ਕਿਸਾਨ ਆ ਰਿਹਾ ਹੈ ਤੂੰ ਸਾਹ ਘੁਟ ਕੇ ਲੇਟ ਜਾ, ਜਦ ਮੈਂ ਬੋਲਾਂਗਾ, ਤਦ ਉਠ ਨੱਸੀਂ। ਹਿਰਨ ਚੁਪ ਕਰ ਕੇ ਦੜ ਵਟ ਲੰਮਾ ਪੈ ਗਿਆ ਅਤੇ ਕਿਸਾਨ ਨੇ ਆਕੇ ਹਿਰਨ ਨੂੰ ਲੇਟਿਆਂ ਵੇਖ ਮੋਇਆ ਸਮਝ ਜਾਲੀ ਵਿਚੋਂ ਕਢ ਕੇ ਬਾਹਰ ਰਖ ਦਿਤਾ ਤੇ ਆਪ ਜਾਲੀ ਇਕੱਠੀ ਕਰਨ ਲਗਾ, ਕਾਂ ਨੇ ਕਾਂ, ਕਾਂ ਕੀਤੀ, ਹਿਰਨ ਛਾਲ ਮਾਰ ਕੇ ਉਠਿਆ ਤੇ ਚੁੰਗੀਆਂ ਮਾਰਦਾ ਨਸ ਗਿਆ, ਸ਼ਿਕਾਰੀ ਮੂੰਹ ਵੇਖਦਾ ਰਹਿ ਗਿਆ।

ਹਿਰਨ ਨੂੰ ਨਸਦਾ ਵੇਖ ਸ਼ਿਕਾਰੀ ਨੇ ਡੰਡਾ ਮਾਰਿਆ, ਹਿਰਨ ਨਿਕਲ ਗਿਆ, ਡੰਡਾ ਗਿਦੜ ਨੂੰ ਲਗਾ ਜਿਸਤੋਂ ਉਹਦੀ ਉਥੇ ਹੀ ਮੌਤ ਹੋ ਗਈ।

*ਭਾਵ* – ਹਰ ਇਕ ਨੂੰ ਆਪਣੇ ਕੀਤੇ ਦਾ ਫਲ ਮਿਲਦਾ ਹੈ, ਗਿਦੜ ਨੇ ਹਿਰਨ ਦਾ ਬੁਰਾ ਚਿਤਵਿਆ ਜਿਸਦਾ ਫਲ ਉਸਨੂੰ ਪਾਪ ਦੰਡ ਦੀ ਸੂਰਤ ਵਿਚ ਮਿਲਿਆ।

ਬਿਨਾ ਸੋਚੇ ਵਿਚਾਰੇ ਤੇ ਪਰਖੇ ਹਰ ਇਕ ਨੂੰ ਮਿਤ੍ਰਤਾ ਦੇ ਯੋਗ ਨਹੀਂ ਸਮਝਣਾ ਚਾਹੀਦਾ।



ਇਕ ਚੂਹਾ ਇੱਕ ਧਨੀ ਦੇ ਘਰ ਵਿਚ ਰਹਿੰਦਾ ਸੀ, ਧਨੀ ਦੇ ਸੌਂ ਜਾਣ ਤੇ ਚੂਹਾ ਉੱਛਲ ਉੱਛਲ ਕੇ ਘਰ ਦੀਆਂ ਚੀਜ਼ਾਂ ਖਾ ਜਾਂਦਾ ਸੀ, ਇਕ ਦਿਨ ਧਨੀ ਦੇ ਘਰ ਪ੍ਰਾਹੁਣਾ ਆਇਆ, ਰਾਤ ਨੂੰ ਜਦ ਸੌਣ ਲਗੇ ਤਦ ਸਦੀਵ ਵਾਂਗ ਚੂਹੇ ਨੇ ਆਕੇ ਬਰਤਨ ਖੜਕਾਣੇ ਸ਼ੁਰੂ ਕੀਤੇ, ਧਨੀ ਨੇ ਇਕ ਬਾਂਸ ਦੀ ਸੋਟੀ ਹਥ ਵਿਚ ਫੜ ਲਈ ਨਾਲੇ ਪ੍ਰਾਹੁਣੇ ਨਾਲ ਗਲਾਂ ਕਰੇ ਤੇ ਨਾਲੇ ਸੋਟੀ ਖੜਕਾਵੇ। ਪ੍ਰਾਹੁਣੇ ਨੇ ਕਿਹਾ, ਤੁਸੀਂ ਮੇਰੀਆਂ ਗਲਾਂ ਧਿਆਨ ਨਾਲ ਨਹੀਂ ਸੁਣ ਰਹੇ। ਘਰ ਵਾਲੇ ਨੇ ਕਿਹਾ ਮੈਂ ਗਹੁ ਨਾਲ ਗਲਾਂ ਸੁਣ ਰਿਹਾ ਹਾਂ, ਸਾਡੇ ਘਰ ਵਿਚ ਇਕ ਚੂਹਾ ਹੈ ਉਸ ਨੇ ਡਾਢਾ ਤੰਗ ਕਰ ਰਖਿਆ ਹੈ, ਬੜਾ ਨਿਡਰ ਤੇ ਦਲੇਰ ਹੈ, ਮੈਂ ਸੋਟੀ ਨਾਲ ਉਸ ਨੂੰ ਡਰਾ ਰਿਹਾ ਹਾਂ !

ਪ੍ਰਾਹੁਣੇ ਕਿਹਾ ਦੀਵਾ ਬਾਲ ਲਓ, ਫਿਰ ਹਟ ਜਾਏਗਾ। ਦੀਵਾ ਬਾਲਣ ਤੇ ਵੀ ਚੂਹਾ ਉਛਲ ਉਛਲ ਕੇ ਬਰਤਨ ਤੇ ਚੜ੍ਹਨ ਲਗਾ ਪ੍ਰਾਹੁਣੇ ਨੇ ਕਿਹਾ ਕਿ ਚੂਹੇ ਦੇ ਇਨਾਂ ਨਿਡਰ ਹੋਣ ਦਾ ਖਾਸ ਕਾਰਨ ਹੋਣਾ ਚਾਹੀਦਾ ਹੈ, ਘਰ ਵਾਲੇ ਤੋਂ ਕਹੀ ਮੰਗੀ ਤੇ ਚੂਹੇ ਦੀ ਖੁੰਡ ਪੁਟੀ, ਵਿਚੋਂ ੧੦੦ ਦੇ ਕਰੀਬ ਰੁਪਿਆ ਨਿਕਲਯਾ, ਫਿਰ ਜਦ ਚੂਹਾ ਖਡ ਵਿਚ ਵੜਿਆ ਤਾਂ ਰੁਪਯਾ ਨਾ ਦਿਸਿਆ, ਹੁਣ ਜਦ ਬਾਹਰ ਨਿਕਲਕੇ ਉਸ ਬਰਤਨ ਤੇ ਉਛਲੇ ਤਦ ਉਤੇ ਨਾ ਚੜ੍ਹਿਆ ਜਾਏ। ਪ੍ਰਾਹੁਣੇ ਨੇ ਕਿਹਾ ਕਿ ਇਸ ਰੁਪਯੇ ਦੀ ਹੋਂਦ ਤੋਂ ਚੂਹਾ ਇਨਾਂ ਨਿਡਰ ਤੇ ਬਲਵਾਨ ਸੀ, ਹੁਣ ਰੁਪਿਆ ਖੁਸ ਜਾਣ ਤੋਂ ਉਹ ਸਤਯਾ ਇਸ ਦੇ ਵਿਚ ਨਹੀਂ ਰਹੀ।

ਭਾਵ - ਧਨ ਹੀਨ ਮਨੁਖ ਦਾ ਹੌਸਲਾ ਟੁਟ ਜਾਂਦਾ ਹੈ, ਨਿਰਧਨ ਆਪਣੇ ਆਪ ਨੂੰ ਲਜਯਾਵਾਨ ਸਮਝਦਾ ਹੈ, ਲਾਜ ਤੋਂ ਪ੍ਰਾਕ੍ਰਮ ਜਾਂਦਾ ਰਹਿੰਦਾ ਹੈ, ਪ੍ਰਾਕ੍ਰਮ ਦੇ ਨਾਂ ਹੋਣ ਤੋਂ ਅਪਮਾਨ ਹੁੰਦਾ ਹੈ, ਅਪਮਾਨ ਹੋਣ ਤੋਂ ਦੁਖ ਹੁੰਦਾ ਹੈ, ਦੁਖ ਤੋਂ ਸ਼ੋਕ ਹੁੰਦਾ ਹੈ, ਸ਼ੋਕ ਤੋਂ ਬੁਧੀ ਛੀਨ ਹੋ ਜਾਂਦੀ ਹੈ ਤੇ ਬੁਧੀ ਨਾ ਰਹਿਣ ਤੋਂ ਸਰਵਸ ਨਾਸ਼ ਹੋ ਜਾਂਦਾ ਹੈ, ਇਸ ਤਰ੍ਹਾਂ ਸਮਝ ਲਓ ਕਿ ਨਿਰਧਨਤਾ ਅਪਦਾ ਦਾ ਮੂਲ ਹੈ।



ਇਕ ਜੰਗਲ ਵਿਚ ਕਾਂ, ਚੂਹਾ ਲੂੰਬੜ ਤੇ ਹਰਨ ਰਹਿੰਦੇ ਸਨ, ਇਨ੍ਹਾਂ ਦੀ ਆਪੋ ਵਿਚ ਮਿਤ੍ਰਤਾ ਸੀ, ਇਕ ਦਿਨ ਇਕ ਸ਼ਿਕਾਰੀ ਆਇਆ ਤੇ ਲੂੰਬੜ ਨੂੰ ਫਾਹੀ ਵਿਚ ਫਸਾ ਕੇ ਟੁਰ ਪਿਆ। ਚੂਹੇ, ਹਿਰਨ ਤੇ ਕਾਂ ਨੇ ਸਾਥੀ ਨੂੰ ਬਿਪਤ ਵਿਚ ਵੇਖਿਆ ਤੇ ਉਹਦੇ ਪਿਛੇ ਪਿਛੇ ਟੁਰ ਪਏ। ਲੂੰਬੜ ਨੇ ਮਿਤ੍ਰਾਂ ਨੂੰ ਕਿਹਾ ਕਿ :-

ਸਮਾਂ ਬੜਾ ਖੋਟਾ ਹੈ, ਕਾਗਾਂ ਦੇ ਚਕਰ ਖੜੇ ਵੇਖੇ ਹਨ, ਦੁਖ ਸੁਖ ਸਰੀਰਾਂ ਦੇ ਭੋਗ ਹਨ, ਜੋ ਮਥੇ ਤੇ ਲਿਖਿਆ ਹੈ ਅਵਸ਼ ਮਿਲੇਗਾ, ਸਰੀਰ ਦੇ ਨਾਲ ਹੀ ਉਹਦਾ ਨਾਸ ਹੈ ਤੇ ਸੰਪਤੀ ਵਿਪਤ ਦਾ ਮੂਲ ਹੈ। ਸੰਜੋਗ ਨਾਲ ਵਿਜੋਗ ਲਗਾ ਹੋਇਆ ਹੈ। ਜਿਸਦਾ ਜਨਮ ਹੈ ਉਹਦੀ ਮੌਤ ਵੀ ਹੈ। ਸ਼ੋਕ ਤੇ ਵੈਰੀ ਦੇ ਡਰ ਤੋਂ ਬਚਾਣ ਵਾਲਾ ਇਹ ਤਿੰਨ ਅੱਖਰਾਂ ਪਦ 'ਮਿੱਤ੍ਰ' ਹੈ।

ਸੁਰਮੇ ਵਾਂਗ ਅੱਖਾਂ ਨੂੰ ਠੰਡ ਤੇ ਹਿਰਦੇ ਨੂੰ ਆਨੰਦ ਦੇਣ ਵਾਲਾ ਮਿਤ੍ਰ ਦੇ ਦੁਖ ਵਿਚ ਦੁਖੀ ਤੇ ਸੁਖ ਵਿਚ ਸੁਖੀ ਹੋਣ ਵਾਲਾ ਮਿਤ੍ਰ ਬੜਾ ਘਟ ਮਿਲਦਾ ਹੈ। ਧਨ ਦੇ ਮਿਤ੍ਰ ਬਹੁਤ ਮਿਲਦੇ ਹਨ।

ਲੂੰਬੜ ਦੇ ਮਿਤ੍ਰਾਂ ਨੇ ਕਿਹਾ ਉਦਾਸ ਨਾ ਹੋ ਜਿਥੋਂ ਤਕ ਹੋ ਸਕੇਗਾ ਤੇਰੀ ਮਦਦ ਕਰਾਂਗੇ।

ਸ਼ਿਕਾਰੀ ਦੇ ਰਾਹ ਵਿਚ ਦਰਯਾ ਸੀ ਕਿਸ਼ਤੀ ਦੀ ਉਡੀਕ ਵਿਚ ਕੰਢੇ ਤੇ ਬੈਠ ਗਿਆ, ਲੂੰਬੜ ਦੀਆਂ ਲੱਤਾਂ ਬੰਨ੍ਹੀਆਂ ਹੋਈਆਂ ਸਨ, ਬੇਫਿਕਰ ਹੋ ਉਸਨੂੰ ਰਖਕੇ ਪਾਣੀ ਪੀਣ ਲਗਾ, ਕੁਛ ਵਾਟ ਤੇ ਹਰਨ ਜਾ ਕੇ ਮੁਰਦਿਆਂ ਵਾਂਗ ਲੇਟ ਗਿਆ ਤੇ ਕਾਂ ਉਹਦੀ ਪਿਠ ਤੇ ਬੈਠਕੇ ਹੌਲੀ ਹੌਲੀ ਚੁੰਜਾਂ ਮਾਰਨ ਲਗਾ, ਸ਼ਿਕਾਰੀ ਹਰਨ ਨੂੰ ਫਟੜ ਸਮਝ ਉਹਦੇ ਮਾਸ ਦੇ ਲਾਲਚ ਵਿਚ ਆ ਗਿਆ। ਹਥ ਵਿਚ ਛੁਰਾ ਲੈ ਟੁਰ ਪਿਆ। ਚੂਹੇ ਨੇ ਪਿਛੋਂ ਲੂੰਬੜ ਦੀਆਂ ਲੋੜਾਂ ਦੀ ਰਸੀ ਕੁਤਰ ਦਿਤੀ, ਲੂੰਬੜ ਛਾਲਾਂ ਮਾਰਦਾ ਨੱਸ ਤੁਰਿਆ। ਸ਼ਿਕਾਰੀ ਜਦ ਹਰਨ ਦੇ ਨੇੜੇ ਪੁਜਣ ਲਗਾ ਤਦ ਕਾਂ ਉਡ ਗਿਆ ਤੇ ਹਰਨ ਚੌਕੜੀ ਮਾਰ ਨਸ ਪਿਆ। ਹੁਣ ਸ਼ਿਕਾਰੀ ਨੇ ਪਿਛੇ ਮੁੜਕੇ ਵੇਖਿਆ ਤਾਂ ਲੂੰਬੜ ਵੀ ਹਥੋਂ ਨਿਕਲ ਚੁਕਾ ਸੀ।

*ਭਾਵ –* *ਜੀਵਨ ਸੱਚੇ ਮਿਤ੍ਰ ਬਿਨ,*
*ਜਗ ਵਿਚ ਔਖਾ ਜਾਣ।*
*ਇੱਕ ਜਿ ਮਿਤਰ ਮਿਲ ਪਵੇ,*
*ਸੁਖੀਆ ਉਹ ਪਹਿਚਾਨ।*



ਕਬੂਤਰਾਂ ਦੀ ਇਕ ਡਾਰ ਉਡਦੀ ਜਾ ਰਹੀ ਸੀ, ਬਨ ਵਿਚ ਉਨ੍ਹਾਂ ਨੂੰ ਇਕ ਥਾਂ ਤੇ ਚਾਵਲ ਪਏ ਦਿਸੇ, ਕਬੂਤਰ ਕੁਛ ਦਿਨਾਂ ਤੋਂ ਭੁਖੇ ਸਨ, ਚਾਵਲ ਵੇਖਕੇ ਉਨ੍ਹਾਂ ਤੋਂ ਨਾ ਰਿਹਾ ਗਿਆ,ਉਨ੍ਹਾਂ ਨੇ ਚਾਵਲ ਖਾਣ ਵਾਸਤੇ ਉਤਰਨ ਦੀ ਸੋਚ ਕੀਤੀ। ਇਨਾਂ ਦੇ ਸਰਦਾਰ ਨੇ ਕਿਹਾ

ਇਸ ਨਿਰਜਨ ਜੰਗਲ ਵਿਚ ਚਾਵਲ ਕਿਥੋਂ ਆ ਗਏ, ਇਹ ਕਿਸੇ ਫਾਹੀ ਵਾਲੇ ਦੀ ਚਾਲ ਹੈ। ਇਨ੍ਹਾਂ ਚਾਵਲਾਂ ਦੀ ਪ੍ਰਾਪਤੀ ਲਈ ਸੋਚਕੇ ਕਦਮ ਉਠਾਣਾ ਚਾਹੀਦਾ ਹੈ, ਸਿਆਣੇ ਕਹਿੰਦੇ ਹਨ, ਚੰਗੀ ਤਰ੍ਹਾਂ ਚਿਥਕੇ ਛਕਿਆ ਅੰਨ, ਵਿਦ੍ਵਾਨ ਪੁਤਰ, ਆਗਿਆਕਾਰੀ ਤੀਵੀਂ, ਤੇ ਸਮਝਕੇ ਕੀਤਾ ਕੰਮ ਇਹ ਬਹੁਤ ਚਿਰ ਤਕ ਨਹੀਂ ਵਿਗੜਦੇ।

ਸਾਰੇ ਕਬੂਤਰਾਂ ਆਪਣੇ ਸਰਦਾਰ ਦੀ ਗਲ ਅਨਸੁਣੀ ਕੀਤੀ ਤੇ ਦਾਣਿਆਂ ਤੇ ਆ ਪਏ, ਅਗੇ ਜਾਲ ਸੀ, ਜਿਸਦੇ ਵਿਚ ਸਾਰੇ ਫਸ ਗਏ।

ਸੰਸਾਰ ਵਿਚ ਲੋਭ ਦੁਖਾਂ ਦਾ ਮੂਲ ਹੈ, ਲੋਭ ਤੋਂ ਹੀ ਕ੍ਰੋਧ ਉਤਪੰਨ ਹੁੰਦਾ ਹੈ, ਲੋਭ ਨਾਲ ਹੀ ਮਤ ਭ੍ਰਿਸ਼ਟ ਹੁੰਦੀ ਹੈ, ਤੇ ਲੋਭ ਨਾਲ ਹੀ ਮਨੁੱਖ ਨਾਸ਼ ਹੋ ਜਾਂਦਾ ਹੈ।

ਸਿਆਣੇ ਦੀ ਮਤ ਤੇ ਆਉਲੇ ਦਾ ਸੁਆਦ ਪਿਛੋਂ ਮਲੂਮ ਹੁੰਦਾ ਹੈ, ਹੁਣ ਜਾਲ ਵਿਚ ਫਾਥੇ ਕਬੂਤਰ ਜਿਸ ਨੇ ਹੇਠਾਂ ਉਤਰਨ ਦੀ ਸਲਾਹ ਦਿਤੀ ਸੀ ਉਸਨੂੰ ਨਿੰਦਣ ਲਗੇ, ਸਾਰੇ ਘਬਰਾਕੇ ਆਪੋ ਆਪਣੀ ਥਾਂ ਫੜਕੇ, ਪਰ ਜਾਲੀ ਵਿਚੋਂ ਨਿਕਲਣਾ ਕਠਨ ਸੀ, ਇੰਨੇ ਨੂੰ ਸ਼ਿਕਾਰੀ ਘਾਤ ਵਿਚ ਨਿਕਲਿਆ, ਕਬੂਤਰਾਂ ਦੇ ਸਰਦਾਰ ਨੇ ਸ਼ਿਕਾਰੀ ਨੂੰ ਆਉਂਦਾ ਵੇਖ ਸਾਥੀਆਂ ਨੂੰ ਕਿਹਾ ਕਿ ਸ਼ਿਕਾਰੀ ਆ ਰਿਹਾ ਹੈ ਤੇ ਹੁਣ ਸਾਰਿਆਂ ਨੂੰ ਫੜ ਕੇ ਝੋਲੇ ਵਿਚ ਪਾ ਲਏਗਾ। ਅਸੀਂ ਸਾਰੇ ਆਪਣੇ ਆਪਣੇ ਬਚਾਓ ਲਈ ਤੜਫ ਰਹੇ ਹਾਂ, ਜੇ ਕਦੀ ਸਾਡੇ ਵਿਚੋਂ ਹਰ ਇਕ ਆਪ ਨੂੰ ਭੁਲ ਦੂਜਿਆਂ ਦੇ ਬਚਾਓ ਲਈ ਸਿਰ ਟੁਟਵਾਂ ਜ਼ੋਰ ਲਾ ਦੇਵੇ ਤੇ ਇਕੋ ਵੇਰ ਲਾ ਦੇਈਏ ਤਦ ਹੋ ਸਕਦਾ ਹੈ ਕਿ ਸਾਰਿਆਂ ਦੀ ਜਾਨ ਬਚ ਜਾਏ। ਇਹ ਗਲ ਸੁਣ ਸਾਰਿਆਂ ਇਕੋ ਵਾਰੀ ਪੂਰੇ ਬਲ ਨਾਲ ਜ਼ੋਰ ਦਿਤਾ ਤੇ ਜਾਲ ਨੂੰ ਲੈ ਕੇ ਉਡ ਗਏ। ਸ਼ਿਕਾਰੀ ਮੂੰਹ ਵੇਖਦਾ ਰਹਿ ਗਿਆ।

ਭਾਵ - ਭਲਿਆਈ ਦੀ ਗਲ ਨਾ ਸੁਣਨੀ ਤੇ ਸੋਚੇ ਸਮਝੇ ਬਿਨਾਂ ਕੰਮ ਕਰਨਾ ਦੁਖੁ ਲਿਆਉਂਦਾ ਹੈ। ਮੁਸੀਬਤ ਦੇ ਵੇਲੇ ਧੀਰਜ ਤੇ ਏਕਾ ਬਿਪਤ ਨੂੰ ਟਾਲ ਦੇਂਦਾ ਹੈ।



ਇਕ ਫ਼ਕੀਰ ਦੀ ਬਾਬਤ ਕਿਸੇ ਬਾਦਸ਼ਾਹ ਦੇ ਕੰਨਾਂ ਵਿਚ ਸੋ ਪਈ ਕਿ ਉਹ ਬੜਾ ਚੰਗਾ ਆਦਮੀ ਹੈ, ਪੰਜ ਦਸ ਵਾਰ ਇਸੇ ਤਰਾਂ ਦੇ ਖਯਾਲ ਫਕੀਰ ਬਾਬਤ ਕੰਨਾਂ ਵਿਚ ਪੁਜਦੇ ਰਹੇ। ਬਾਦਸ਼ਾਹ ਦਾ ਦਿਲ ਕਰ ਆਇਆ ਕਿ ਫਕੀਰ ਨੂੰ ਮਿਲੇ। ਇਕ ਦਿਨ ਉਸ ਨੇ ਫਕੀਰ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ, ਕਿਸੇ ਤਰ੍ਹਾਂ ਇਹ ਗਲ ਫਕੀਰ ਦੇ ਕੰਨਾਂ ਤਕ ਵੀ ਪੁਜੀ ਕਿ ਬਾਦਸ਼ਾਹ ਇਸਨੂੰ ਮਿਲਣਾ ਚਾਹੁੰਦਾ ਹੈ। ਫ਼ਕੀਰ ਸੋਚਾਂ ਵਿਚ ਪੈ ਗਿਆ ਕਿ ਜੇ ਬਾਦਸ਼ਾਹ ਨੇ ਮਿਲਣਾ ਹੈ ਤਾਂ ਕਿਸੇ ਅਜਿਹੀ ਸੂਰਤ ਵਿਚ ਮਿਲਿਆ ਜਾਏ ਕਿ ਉਹ ਇਸ ਦੇ ਤਪ ਤੇ ਜ਼ੁਹਦ ਦੇ ਪ੍ਰਭਾਵ ਵਿਚ ਆਕੇ ਮੁਰੀਦ ਬਣ ਜਾਏ।

ਆਮ ਤੌਰ ਤੇ ਲੋਕਾਂ ਨੇ ਪੁਜੇ ਹੋਏ ਫ਼ਕੀਰ ਦੀ ਨਿਸ਼ਾਨੀ ਇਹ ਸਮਝ ਰਖੀ ਹੋਈ ਹੈ ਕਿ ਉਹ ਮਾਸ ਹੀਨ ਹਡੀਆਂ ਦਾ ਪਿੰਜਰ ਹੁੰਦਾ ਹੈ, ਟੁਰ ਫਿਰ ਨਹੀਂ ਸਕਦਾ, ਗਰਦਨ ਸੁਟੀਂ ਨਿਮੋਝੂਣ ਹੋਇਆ ਬੈਠਾ ਰਹਿੰਦਾ ਹੈ। ਸਮਝਿਆ ਜਾਂਦਾ ਹੈ ਕਿ ਇਸ ਫ਼ਕੀਰ ਨੇ ਵਰਤਾਂ ਤੇ ਚਿੱਲਿਆਂ ਨਾਲ ਸਰੀਰ ਨੂੰ ਨਿਰਬਲ ਬਣਾ ਲਿਆ ਹੈ। ਸੋ ਉਸ ਫ਼ਕੀਰ ਨੇ ਵੀ ਬਾਦਸ਼ਾਹ ਨੂੰ ਮਿਲਣ ਤੋਂ ਪਹਿਲਾਂ ਅਜਿਹੀ ਸ਼ਕਲ ਬਨਾਣੀ ਜ਼ਰੂਰੀ ਸਮਝ ਲਈ। ਖਾਣਾ ਪੀਣਾ ਛਡ ਦਿਤਾ, ਪਰ ਮਿਲਣਾ ਛੇਤੀ ਸੀ ਇਸ ਲਈ ਲਿੱਸਾ ਕਰਨ ਵਾਲੀਆਂ ਦਵਾਈਆਂ ਦੀ ਭਾਲ ਵਿਚ ਲਗ ਗਿਆ ਤੇ ਇਕ ਦਵਾਈ ਖਾ ਲਈ ਜੇਹੜੀ ਕਿ ਮਾਰੂ ਮਹੁਰਾ ਸੀ। ਸ਼ੇਖ ਸਾਅਦੀ ਲਿਖਦਾ ਹੈ ਕਿ ਉਸ ਦਵਾਈ ਦੇ ਖਾਣ ਨਾਲ ਉਹ ਮਰ ਗਿਆ।

ਭਾਵ - ਡੰਭ ਬੁਰਾ ਹੈ। ਨਾਂ ਇਨਾਂ ਬਹੁਤਾ ਖਾਣਾ ਚਾਹੀਦਾ ਹੈ ਕਿ ਹਜ਼ਮ ਨਾ ਕਰ ਸਕਣ ਤੋਂ ਸਰੀਰ ਰੋਗੀ ਹੋ ਜਾਏ ਤੇ ਨਾ ਇਨਾਂ ਥੋਹੜਾ ਖਾਣਾ ਚਾਹੀਦਾ ਹੈ ਕਿ ਕਮਜ਼ੋਰੀ ਨਾਲ ਜਾਨ ਨਿਕਲ ਜਾਏ।



ਇਕ ਸਾਧੂ ਨੇ ਆਪਣੇ ਚੇਲਿਆਂ ਨੂੰ ਇਕ ਦਿਨ ਬ੍ਰਹਮ ਗਜਾਨ ਦਾ ਇਹ ਉਪਦੇਸ਼ ਦਿਤਾ ਕਿ ਸਭ ਕੁਛ ਬ੍ਰਹਮ ਹੈ, ਤੁਸੀਂ ਹਰ ਕਿਸੇ ਨੂੰ ਬ੍ਰਹਮ ਕਰਕੇ ਦੇਖੋ, ਸਭ ਬ੍ਰਹਮ ਹੀ ਹੈ। ਚੇਲੇ ਸੁਣਕੇ ਬੜੇ ਹੀ ਪ੍ਰਸੰਨ ਹੋਏ ਕਿ ਬ੍ਰਹਮ ਗਾਂਜਾਨ ਦਾ ਉਪਦੇਸ਼ ਉਨ੍ਹਾਂ ਨੂੰ ਬੜਾ ਹੀ ਸੁਖਾਲਾ ਲੱਭਾ। ਇਸ ਉਪਦੇਸ਼ ਦੇ ਅਭਯਾਸ ਵਿਚ ਇਹ ਚੇਲੇ ਇਕ ਦਿਨ ਨੱਗਰ ਵਿਚ ਜਾ ਰਹੇ ਸਨ ਕਿ ਅਗੋਂ ਮਸਤ ਹਾਥੀ ਆਉਂਦਾ ਤੇ ਲੋਕਾਂ ਦੀ ਭੀੜ ਨੱਸਦੀ ਨਜ਼ਰੀਂ ਪਈ। ਦੋਹੁੰ ਚਹੁੰ ਨੇ ਵਿਚੋਂ ਨੱਠ ਜਾਣ ਦੀ ਸਲਾਹ ਦਿਤੀ, ਪਰ ਇਕ ਚੇਲਾ ਆਪਣੇ ਨਵੇਂ ਪ੍ਰਾਪਤ ਕੀਤੇ ਉਪਦੇਸ਼ ਦਾ ਹਵਾਲਾ ਦੇ ਕੇ ਕਹਿਣ ਲਗਾ, ਕਿ ਯਾਦ ਕਰੋ ਗੁਰੂ ਦਾ ਉਪਦੇਸ਼ ਤੇ ਸਾਹਮਣਿਓਂ ਗਜ ਰੂਪ ਬ੍ਰਹਮ ਆ ਰਿਹਾ ਹੈ, ਬ੍ਰਹਮ ਤੋਂ ਬ੍ਰਹਮ ਨੂੰ ਕਾਹਦਾ ਭੈ, ਇਸ ਲਈ ਨੱਸਣ ਦੀ ਲੋੜ ਨਹੀਂ। ਉਸਦੀ ਇਹ ਦਲੀਲ ਬਾਕੀਆਂ ਨੇ ਨਾ ਮੰਨੀ ਤੇ ਨੌ ਦੋ ਗਿਆਰਾਂ ਹੋ ਗਏ, ਪਰ ਇਹ ਚੇਲਾ ਅਚੱਲ ਹੋ ਡਟਿਆ ਰਿਹਾ। ਜਦ ਹਾਥੀ ਆਇਆ ਤਾਂ ਮਹਾਵਤ ਨੇ ਆਵਾਜ਼ ਦਿੱਤੀ ਕਿ ਪਰ੍ਹੇ ਹਟ ਜਾਹ। ਪਰ ਉਸਨੇ ਉਸਦੀ ਕੋਈ ਪਰਵਾਹ ਨਾ ਕੀਤੀ ਤੇ ਖੜਾ ਰਿਹਾ। ਮਸਤ ਹਾਥੀ ਅਗੇ ਵਧਿਆ ਤੇ ਉਸ ਨੂੰ ਸੁੰਡ ਨਾਲ ਚੁਕ ਕੇ ਦੂਰ ਵਗਾਹ ਮਾਰਿਆ। ਕਈ ਸੱਟਾਂ ਪੇਟਾਂ ਲੱਗੀਆਂ। ਲੁਕੇ ਖਲੋਤੇ ਸਾਥੀ ਉਸੇ ਹਾਲਤ ਵਿਚ ਚੁਕ ਉਸਨੂੰ ਘਰ ਲੈ ਗਏ ਤੇ ਇਲਾਜ ਮਾਲਜਾ ਕੀਤਾ। ਕੁਝ ਦਿਨ ਪਾਕੇ ਉਹ ਨੌ ਬਰ ਨੌਂ ਹੋ ਗਿਆ। ਰਾਜ਼ੀ ਤਾਂ ਹੋ

ਗਿਆ ਪਰ ਦਿਲ ਉਸਦਾ ਖੁਸ਼ ਨਹੀਂ ਸੀ ਤੇ ਉਸਨੂੰ ਰਹਿ ਰਹਿ ਕੇ ਆਪਣੇ ਸ੍ਵਾਮੀ ਪਰ ਗੁੱਸਾ ਆ ਰਿਹਾ ਸੀ ਕਿ ਉਸਨੇ ਉਪਦੇਸ਼ ਠੀਕ ਨਹੀਂ ਦਿਤਾ, ਸੋ ਉਸ ਸਾਧੂ ਤੋਂ ਪੁੱਛਣ ਹਿਤ ਉਹ ਕੁਝ ਆਪਣੇ ਸਾਥੀ ਨਾਲ ਲੈ ਕੇ ਉਸਦੇ ਪਾਸ ਗਿਆ ਤੇ ਕਿਹਾ ਕਿ ਆਪ ਨੇ ਇਹ ਗਲਤ ਉਪਦੇਸ਼ ਸਾਨੂੰ ਕਿਉਂ ਦਿਤਾ, ਜਿਸ ਨਾਲ ਮੈਨੂੰ ਇਤਨਾ ਕਸ਼ਟ ਉਠਾਉਣਾ ਪਿਆ। ਸਾਧੂ ਨੇ ਕਹਾਣੀ ਸੁਣੀ ਤੇ ਕਹਿਣ ਲਗਾ ਕਿ ਹੇ ਜਗਿਆਸੂ ਤੂੰ ਮੇਰੇ ਉਪਦੇਸ਼ ਤੇ ਅਮਲ ਠੀਕ ਨਹੀਂ ਕੀਤਾ। ਚੇਲੇ ਨੇ ਦੱਸਿਆ ਕਿ ਮੈਂ ਬਿਲਕੁਲ ਠੀਕ ਅਮਲ ਕੀਤਾ ਸੀ ਤੇ ਸਗੋਂ ਨਾਲ ਦੇ ਸਾਥੀਆਂ ਨੂੰ ਏਹੋ ਉਪਦੇਸ਼ ਸੁਣਾਕੇ ਨੱਸਣੋਂ ਰੋਕਿਆ ਸੀ ਪਰ ਇਹ ਆਪਦੇ ਉਪਦੇਸ਼ ਦੇ ਉਲਟ ਗਏ, ਇਨ੍ਹਾਂ ਸੁਖ ਪਾਇਆ ਤੇ ਮੈਂ ਜੋ ਆਪਦੇ ਉਪਦੇਸ਼ ਤੇ ਟੁਰਿਆ ਉਸਨੇ ਦੁਖ ਪਾਇਆ। ਸਾਧੂ ਨੇ ਕਿਹਾ, 'ਠੀਕ ਹੈ ਤੂੰ ਬੀ ਬ੍ਰਹਮ ਹੈਂ ਤੇ ਅਗੋਂ ਬੀ ਗਜ ਰੂਪੀ ਮਸਤ ਬ੍ਰਹਮ ਆ ਰਿਹਾ ਸੀ, ਪਰ ਇਕ ਹੋਰ ਮਹਾਵਤ ਰੂਪੀ ਬ੍ਰਹਮ ਬੀ ਤਾਂ ਕੂਕਦਾ ਆ ਰਿਹਾ ਸੀ ਤੂੰ ਉਸ ਬ੍ਰਹਮ ਦਾ ਆਖਾ ਕਿਉਂ ਨਾਂ ਮੰਨਿਆ? ਸੋ ਤੁਹਾਡਾ ਬ੍ਰਹਮ ਗਿਆਨ ਅਲਪ ਗਿਆਨ ਹੈ ਤੇ ਅਲਪ ਗਿਆਨੀਆਂ ਦਾ ਹਾਲ ਓਹੋ ਹੁੰਦਾ ਹੈ ਜੋ ਤੁਹਾਡਾ ਹੋਇਆ ਹੈ, ਤੁਹਾਡੇ ਲੋਕਾਂ ਨੂੰ ਉਪਦੇਸ਼ ਦੇਣ ਦੀ ਕਠਨਤਾਈ ਭਰਥਰੀ ਜੀ ਨੇ ਇਸ ਤਰ੍ਹਾਂ ਪ੍ਰਤੀਤ ਕੀਤੀ ਸੀ:-

*ਅਗਿਆਨੀ ਸੁਖ ਨਾਲ ਮਨੀਂਦਾ,*
*ਅਤਿ ਸੁਖ ਨਾਲ ਗਿਆਨੀ।*
*ਬ੍ਰਹਮਾ ਬੀ ਰੀਝਾ ਨਹੀਂ ਸਕਦਾ,*
*ਗਰਬੀ ਅਲਪ-ਗਿਆਨੀ।*



ਇਕ ਗਹਣੇ ਵੇਚਣ ਵਾਲਾ ਦੁਕਾਨ ਤੇ ਲੜਕੇ ਨੂੰ ਬਿਠਾ ਕੇ ਘਰ ਕਿਸੇ ਕੰਮ ਗਿਆ। ਲੜਕਾ ਹੁਸ਼ਿਆਰ ਸੀ ਤੇ ਕੰਮ ਕਾਜ ਦਾ ਜਾਣੂ, ਦੁਕਾਨ ਤੇ ਬੈਠਾ ਗਾਹਕਾਂ ਨੂੰ ਵਣਜਦਾ ਰਿਹਾ। ਇਕ ਗਾਹਕ ਆਇਆ ਉਸਨੇ ਗਹਿਣੇ ਵੇਖਕੇ ਇਕ ਦਾ ਮੁਲ ਪੁਛਿਆ, ਲੜਕੇ ਨੇ ੪੦ ਰੁਪਏ ਮੁਲ ਕੀਤਾ, ਇੰਨੇ ਨੂੰ ਦੁਕਾਨਦਾਰ ਆਪ ਆ ਗਿਆ। ਆਪਣੇ ਪੁਤਰ ਤੇ ਗਾਹਕ ਦੇ ਵਿਚਕਾਰ ਹੋਈ ਗਲਬਾਤ ਸੁਣ ਕੇ ਦੁਕਾਨਦਾਰ ਨੇ ਦੋ ਤਿੰਨ ਲਪੜ ਆਪਣੇ ਮੁੰਡੇ ਨੂੰ ਮਾਰੇ ਤੇ ਦੋ ਚਾਰ ਗਾਲ੍ਹਾਂ ਕਢਕੇ ਕਿਹਾ ਕਿ ਇਹ ਗਹਿਣਾ ੧੪੦ ਰੁਪਏ ਦਾ ਜੇਹੜਾ ਤੂੰ ੪੦ ਰੁਪਏ ਤੋਂ ਵੇਚੱਣ ਲਗਾ ਹੈਂ। ਗਾਹਕ ਨੂੰ ਕਿਹਾ ਕਿ ਇਹ ਸੌਦਾ ਮੈਨੂੰ ਪਰਵਾਨ ਨਹੀਂ। ਗਾਹਕ ਜੇਹੜਾ ੪੦ ਤੋਂ ਗਹਿਣਾ ਲੈਣ ਤੇ ਤਿਆਰ ਨਹੀਂ ਸੀ, ਇਹ ਸੁਣਕੇ ਕਿ ਇਹ ੧੪੦ ਦਾ ਹੈ, ੪੦ ਤੋਂ ਲੈਣ ਵਾਸਤੇ ਡਟ ਗਿਆ ਤੇ ਕਹਿਣ ਲਗਾ ਕਿ ਭਾਵੇਂ ਇਹ ਲੜਕਾ ਤੇਰੇ ਕੰਮ ਦਾ ਜਾਣੂ ਹੈ ਤੇ ਭਾਵੇਂ ਅਨਜਾਣ, ਆਖਰ ਤੇਰਾ ਲੜਕਾ ਹੈ ਤੇ ਤੂੰ ਇਸ ਨੂੰ ਦੁਕਾਨ ਤੇ ਬਿਠਾਕੇ ਗਿਆ ਹੈਂ, ਇਸਦਾ ਕੀਤਾ ਸੌਦਾ ਤੈਨੂੰ ਪਰਵਾਨ ਕਰਨਾ ਪਏਗਾ। ਇਹ ਕਹਿਕੇ ੪੦ ਰੁਪਏ ਉਹਦੇ ਅਗੇ ਸੁਟੇ ਤੇ ਗਹਿਣਾ ਲੈਕੇ ਘਰ ਵਲ ਤੁਰ ਪਿਆ। ਗਾਹਕ ਆਪਣੇ ਦਿਲ ਵਿਚ ਬੜਾ ਖੁਸ਼ ਸੀ ਕਿ ਦੁਕਾਨਦਾਰ ਨੂੰ ਲੁਟ ਲਿਆ ਹੈ ਤੇ ਪਿਉ ਪੁਤ ਦੀ ਲੜਾਈ ਉਸ ਦੇ ਦਿਲ ਨੂੰ ਉਛਾਲੇ ਦੇਂਦੀ ਸੀ ਕਿ ਅਜ ਉਹਦੀ ਸੁਤੀ ਹੋਈ ਕਿਸਮਤ ਜਾਗ ਪਈ। ਦੋ ਚਾਰ ਦਿਨ ਇਸ ਤਰ੍ਹਾਂ ਖੁਸ਼ੀ ਵਿਚ ਬਿਤਾਣ ਮਗਰੋਂ ਉਹਦੇ ਦਿਲ ਵਿਚ ਖਿਆਲ ਆਇਆ ਕਿ ਕਿਸੇ ਹੋਰ ਆਦਮੀ ਪਾਸੋਂ ਇਹਦਾ ਮੁਲ ਪਵਾਉਣਾ ਚਾਹੀਦਾ ਹੈ, ਤਾਂਕਿ ਪਤਾ ਲਗ ਜਾਏ ਕਿ ਕਿੰਨੇ ਦੀ ਮਾਰ ਧਾੜ ਕੀਤੀ ਹੈ। ਇਕ ਸਰਾਫ ਦੀ ਹਟੀ ਗਹਿਣਾ ਲੈ ਕੇ

ਗਿਆ। ਗਹਿਣਾ ਵਿਖਾਕੇ ਮੁਲ ਪੁਛਿਆ, ਦੁਕਾਨਦਾਰ ਨੇ ਮੁਲ ੨੦ ਰੁਪਏ ਪਾਇਆ, ਗਾਹਕ ਦੇ ਪੈਰਾਂ ਹੇਠੋਂ ਮਿਟੀ ਨਿਕਲ ਰਹੀ ਸੀ। ਹੁਣ ਉਸ ਨੂੰ ਪਤਾ ਲਗਾ ਪਿਉ ਦਾ ਪੁਤ ਨੂੰ ਮਾਰਨਾ ਤੇ ਪੁਤ ਦਾ ਸਹਿ ਜਾਣ ਕਿਸ ਡੂੰਘੀ ਗੋਂਦ ਦਾ ਕੰਮ ਸੀ।



ਤਾਲਾਬ ਦੇ ਕੰਢੇ ਤੇ ਇਕ ਬਗਲਾ ਬੈਠਾ ਸੀ, ਮਛੀ ਤੇ ਓਹਦੀ ਨਜ਼ਰ ਪਈ, ਗਰਦਨ ਨੀਵੀਂ ਕੀਤੀ ਮਛੀ ਨੂੰ ਚੁੰਝ ਵਿਚ ਫੜਿਆ, ਅਕਾਸ਼ ਵਿਚ ਉਛਾਲਿਆ ਤੇ ਮੂੰਹ ਅਡਕੇ ਭੜੂਛਕੇ ਖਾ ਗਿਆ। ਰਾਹ ਜਾਂਦੇ ਇਕ ਰਾਜਪੂਤ ਨੇ ਬਗਲੇ ਦਾ ਇਹ ਕਰਤਬ ਵੇਖਕੇ ਇਸ ਤਰਾਂ ਕਰਨ ਦੀ ਪ੍ਰੈਕਟਸ ਸ਼ੁਰੂ ਕੀਤੀ। ਪਹਿਲਾਂ ਛੋਟੇ ਛੋਟੇ ਰੇਤ ਦੇ ਗੋਲੇ, ਫਿਰ ਮਿਟੀ, ਫਿਰ ਲਕੜ ਦੇ, ਫਿਰ ਕਾਨਿਆਂ ਦੇ ਤੀਰ ਉਚੇ ਸੁਟਦਾ ਤੇ ਦੰਦਾਂ ਵਿਚ ਭੜੂਛਣ ਲਗ ਪਿਆ। ਇੰਜ ਵਧਦੇ ਤੇ ਤਰੱਕੀ ਕਰਦੇ ਲੋਹੇ ਦੇ ਨੇਜ਼ਿਆਂ ਨੂੰ ਦੰਦਾਂ ਵਿਚ ਲੈ ਲੈਂਦਾ ਸੀ। ਓਹਦੇ ਇਸ ਕਰਤਬ ਦੀ ਥਾਂ ਥਾਂ ਚਰਚਾ ਹੋਣ ਲਗੀ, ਮਹਾਰਾਜ ਵਿਕਰਮਾਦਤ ਨੂੰ ਇਹ ਖਬਰ ਪੁਜੀ ਰਾਜਪੂਤ ਨੂੰ ਸਦਿਆ ਗਿਆ, ਦਰਬਾਰ ਲਗਾ। ਇਸ ਆਦਮੀ ਨੇ ਆਪਣੇ ਕਰਤਬ ਦਿਖਾਏ ਤੇਜ਼ ਤੋਂ ਤੇਜ਼ ਨੇਜ਼ੇ ਰਾਜਪੂਤ ਨੇ ਉਚੀ ਥਾਂ ਸੁਟਕੇ ਦੰਦਾਂ ਦੇ ਵਿਚ ਫੜੇ। ਇਸਦੇ ਕਰਤਬ ਦੀ ਕੁਸ਼ਲਤਾ ਵੇਖਕੇ ਦਰਬਾਰ ਅਸ਼ ਅਸ਼ ਕਰ ਉਠਿਆ ਬੜੇ ਇਨਾਮ ਇਕ੍ਰਾਮ ਮਿਲੇ।

ਵਿਕਰਮਾ ਦਤ ਨੇ ਰਾਜਪੂਤ ਤੋਂ ਪੁਛਿਆ ਕਿ ਤੇਰਾ ਉਸਤਾਦ ਕੌਣ ਹੈ, ਜਿਸਤੋਂ ਤੂੰ ਏਹ ਵਿਦਿਆ ਲਈ? ਬਗਲੇ ਦਾ ਨਾਮ ਲੈਣ ਤੋਂ ਸ਼ਰਮ ਕਰ ਗਿਆ ਤੇ ਕਹਿਣ ਲਗਾ ਕਿ ਅਪਣੇ ਆਪ ਸਿਖੀ ਹੈ। ਦੂਜੀ ਵਾਰ ਪੁਛਣ ਤੇ ਵੀ ਉਸਨੇ ਇਹ ਹੀ ਕਿਹਾ। ਲਿਖਿਆ ਹੈ ਕਿ ਅਗਲੇ ਦਿਨ

ਜਿਸ ਵੇਲੇ ਓਹ ਫਿਰ ਇਹ ਹੀ ਕਰਤਬ ਵਿਖਾਣ ਲਗਾ ਤਦ ਨੇਜ਼ਾ ਦੰਦਾਂ ਵਿਚ ਰੁਕਣ ਦੀ ਥਾਂ ਗਲੇ ਵਿਚ ਜਾ ਲਗਾ ਤੇ ਰਾਜਪੂਤ ਨੇ ਬੜੀ ਬੁਰੀ ਤਰ੍ਹਾਂ ਤੜਪ ਤੜਪ ਕੇ ਜਾਨ ਦਿਤੀ।

ਇਹ ਗਲ ਵਿਕਰਮਾ ਦਤ ਤਕ ਅਪੜੀ ਤੇ ਉਸਨੇ ਕਿਹਾ ਕਿ ਰਾਜਪੂਤ ਨੇ ਜਿਸ ਉਸਤਾਦ ਤੋਂ ਸਿਖਿਆ ਲਈ ਸੀ ਓਹਦਾ ਨਾਮ ਲੁਕਾਇਆ ਸੀ, ਇਹ ਓਹਦੀ ਅਕ੍ਰਿਤਘਣਤਾ ਸੀ ਜਿਸਦਾ ਫਲ ਉਸਨੂੰ ਇੰਨਾ ਕਰੜਾ ਭੁਗਤਣਾ ਪਿਆ ਹੈ।



ਇਨਸਾਨ ਸਿਆਣਾ ਹੋ ਗਿਆ, ਬੁਧੀਮਾਨ ਹੋ ਗਿਆ, ਚਤੁਰ ਬੀ ਹੋ ਗਿਆ ਪਰ ਹੁਣ ਪਰਉਪਕਾਰੀ ਤੇ ਆਪੋ ਵਿਚ ਮਿਲਵਰਤਨੀ ਵੀ ਹੋ ਗਿਆ, ਇਸ ਕਰਕੇ ਸ਼ੈਤਾਨ ਦੀ ਸ਼ੈਤਾਨੀ ਤੋਂ ਕੌੜੇ ਤਜਰਬੇ ਉਠਾਉਂਦਾ ਉਸਦੇ ਵਲਾਂ ਛਲਾਂ ਦਾ ਗਿਆਤਾ ਬੀ ਹੋ ਗਿਆ ਤੇ ਉਸ ਦੇ ਦਾਉ ਪੇਚ ਤੋਂ ਬਚਣ ਦਾ ਇਸਨੂੰ ਵੱਲ ਬੀ ਆ ਗਿਆ। ਸ਼ੈਤਾਨ ਇਹ ਦੇਖਕੇ ਦਿਲ ਹੀ ਦਿਲ ਵਿਚ ਝੂਰਦਾ ਸੀ ਕਿ ਕਿਵੇਂ ਇਨਸਾਨ ਫਿਰ ਸਾਡੇ ਦਾਓ ਵਿਚ ਫਸੇ ਤੇ ਅਸੀਂ ਇਸਦਾ ਮਖੌਲ ਉਡਾਈਏ। ਇਸ ਕਰਕੇ ਇਕ ਦਿਨ ਸ਼ੈਤਾਨ ਨੇ ਅਪਣੀ ਸਭਾ ਲਾਈ ਤੇ ਅਪਣੇ ਵਡੇ ਛੋਟੇ ਸ਼ਾਗਿਰਦਾਂ ਨੂੰ ਬੁਲਾਕੇ ਇਹੋ ਦੁਖ ਰੋਣਾ ਰੋਇਆ। ਸਾਰਿਆਂ ਨੇ ਹੀ ਅਪਣੀ ਮਜਬੂਰੀ ਤੇ ਅਫਸੋਸ ਕੀਤਾ, ਵਖੋ ਵੱਖ ਦਲੀਲਾਂ ਤੇ ਤਰਕੀਬਾਂ ਇਨਸਾਨ ਨੂੰ ਖਵਾਰ ਕਰਨ ਦੀਆਂ ਪੇਸ਼ ਹੋਈਆਂ ਪਰ ਸ਼ੈਤਾਨ ਦੇ ਕੋਈ ਪਸੰਦ ਨਾ ਆਈ। ਆਖਰ ਇਕ ਨਿਕੇ ਜਿਹੇ ਸ਼ਤੂੰਗੜੇ ਨੂੰ ਇਕ ਸ਼ਰਾਰਤ ਸੁੱਝੀ ਤੇ ਉਸਨੇ ਸ਼ੈਤਾਨ ਦੇ ਕੰਨ ਵਿਚ ਇਕ ਤਜਵੀਜ਼ ਦੱਸੀ ਜੋ ਸ਼ੈਤਾਨ ਨੂੰ ਭਾ ਗਈ, ਉਸਦੀ ਵਰਤੋਂ ਵਾਸਤੇ ਆਗਿਆ ਹੋ

ਗਈ। ਇਨਸਾਨ ਦੇ ਨਾਮ ਇਕ 'ਸੱਦਾ ਪੱਤ੍ਰ' ਜਾਰੀ ਹੋ ਗਿਆ ਕਿ ਸ਼ੈਤਾਨ ਦੇ ਘਰ ਪ੍ਰੀਤੀ ਭੋਜਨ ਹੈ ਅਰ ਉਹ ਭੋਜਨ ਯੂਰਪੀਨ ਤ੍ਰੀਕੇ ਨਾਲ ਛਕਾਇਆ ਜਾਏਗਾ, ਇਨਸਾਨ ਆਉਣ ਤੇ ਦਰਸ਼ਨ ਦੇਣ ਤੇ ਭੋਜਨ ਛਕਣ। ਜਦ ਇਹ ਖਬਰ ਇਨਸਾਨ ਨੂੰ ਪਹੁੰਚੀ ਤਾਂ ਉਨ੍ਹਾਂ ਦੀ ਸਭਾ ਬੀ ਇਕੱਤ੍ਰ ਹੋਈ, ਮੁਆਮਲਾ ਪੇਸ਼ ਹੋਇਆ। ਕਈਆਂ ਸਲਾਹ ਦਿਤੀ ਕਿ ਸ਼ੈਤਾਨ ਦਾ 'ਸੱਦਾ ਪੱਤ੍ਰ' ਸ੍ਵੀਕਾਰ ਨਹੀਂ ਕਰਨਾ ਚਾਹੀਦਾ, ਕਈਆਂ ਨੇ ਕਿਹਾ ਨਹੀਂ ਇਨਸਾਨ ਵਿਚ ਸ਼ਰਾਫਤ ਹੈ ਤੇ ਸ਼ਰਾਫਤ ਆਗਿਆ ਨਹੀਂ ਦੇਂਦੀ ਕਿ ਕਿਸੇ ਦਾ ਤ੍ਰਿਸਕਾਰ ਕੀਤਾ ਜਾਏ। ਇਤਆਦਿ ਵਿਚਾਰਾਂ ਹੋਕੇ ਆਖ਼ਰ ਫੈਸਲਾ ਹੋ ਹੀ ਗਿਆ ਕਿ ਕੁਝਕੁ ਚੋਣਵੇਂ ਸਜਣ ਜਾਕੇ ਪ੍ਰਸ਼ਾਦ ਛਕ ਆਉਣ। ਉਧਰ ਨੀਯਤ ਦਿਨ ਤੇ ਰੋਟੀ ਤਿਆਰ ਹੋ ਗਈ, ਇਧਰੋਂ ਇਨਸਾਨ ਬੀ ਪੁਜ ਗਏ, ਮੇਜ਼ ਦੇ ਗਿਰਦ ਬਿਠਾਏ ਗਏ, ਭੋਜਨ ਵਰਤਾਇਆ ਗਿਆ ਤੇ ਨਾਲ ਛੁਰੀ ਕਾਂਟੇ ਇਕ ਇਕ ਗਜ਼ ਲੰਬੇ ਰਖ ਦਿਤੇ ਗਏ ਤੇ ਉਸ ਮਕਾਨ ਦੀਆਂ ਝੀਥਾਂ ਵਿਚੋਂ ਸ਼ੈਤਾਨੀ ਲਸ਼ਕਰ ਤਕਣ ਲਗ ਪਿਆ ਕਿ ਦੇਖੀਏ ਹੁਣ ਇਹ ਕਿਸ ਤਰ੍ਹਾਂ ਇਨ੍ਹਾਂ ਲੰਮੇ ਛੁਰੀ ਕਾਂਟਿਆਂ ਨਾਲ ਭੋਜਨ ਛਕਦੇ ਹਨ, ਕਿਉਂਕਿ ਗਜ਼ ਗਜ਼ ਦੇ ਛੁਰੀ ਕਾਂਟਿਆਂ ਨਾਲ ਤਾਂ ਕੋਈ ਚੀਜ਼ ਕੱਟ ਕੇ ਮੂੰਹ ਵਿਚ ਪਾਈ ਹੀ ਨਹੀਂ ਜਾ ਸਕਦੀ ਸੀ। ਇਨਸਾਨਾਂ ਨੇ ਇਸ ਸ਼ੈਤਾਨੀ ਨੂੰ ਡਿਠਾ, ਪਹਿਲਾਂ ਤੇ ਘਾਬਰੇ, ਪਰ ਉਨ੍ਹਾਂ ਵਿਚੋਂ ਇਕ ਸਿਆਣੇ ਨੇ ਆਪਣੇ ਸਾਹਮਣੇ ਬੈਠੇ ਨਾਲ ਅਖ ਲੜਾਈ, ਦੋਵੇਂ ਆਪੋ ਵਿਚ ਭਾਵ ਸਮਝ ਗਏ। ਇਕ ਨੇ ਆਪਣੇ ਸਾਹਮਣੇ ਦੂਰ ਬੈਠੇ ਸਜਣ ਦੇ ਅਗੇ ਪਏ ਖਾਣੇ ਨੂੰ ਛੁਰੀ ਨਾਲ ਕਟਿਆ ਤੇ ਕਾਂਟੇ ਨਾਲ ਉਸਦੇ ਮੂੰਹ ਵਿਚ ਪਾਇਆ ਜੋ ਉਸਨੇ ਧੰਨਵਾਦ ਕਹਿਕੇ ਮੂੰਹ ਪਾ ਲਿਆ ਤੇ ਫੇਰ ਆਪਣੇ ਦਾਤੇ ਦੇ ਸਾਹਮਣੇ ਪਏ ਭੋਜਨ ਨੂੰ ਉਸਨੇ ਉਸੇ ਤਰ੍ਹਾ ਕਟਕੇ ਉਸਦੇ ਮੂੰਹ ਵਿਚ ਪਾਇਆ, ਉਸ ਨੇ ਵੀ ਥੈਂਕਸ

ਕਰਕੇ ਛਕ ਲਿਆ। ਇਸ ਨਮੂਨੇ ਤੋਂ ਦੂਜੇ ਦੀ ਪਾਲਸੀ ਦਾ ਸਬਕ ਸਿਖਕੇ ਸਾਰੇ ਪ੍ਰਾਹੁਣਿਆਂ ਨੇ ਆਮੋ ਸਾਹਮਣੇ ਬੈਠਿਆਂ ਨੂੰ ਭੋਜਨ ਖੁਲਾਏ ਤੇ ਸਾਰਿਆਂ ਨੂੰ ਖੁਲਾਉਂਦਿਆਂ ਹੋਇਆਂ ਸਭ ਨੇ ਰਜ ਕੇ ਖਾ ਲਿਆ। ਇਹ ਦੇਖਕੇ ਤਾਂ ਸ਼ੈਤਾਨ ਤੇ ਉਸਦੇ ਸਾਰੇ ਸਭਾਸਦੀਆਂ ਦੇ ਰੰਗ ਫ਼ੱਕ ਹੋ ਗਏ, ਉਹ ਜਿਹੜੇ ਇਨਸਾਨਾਂ ਦਾ ਮਖੌਲ ਉਡਾਉਣਾ ਚਾਹੁੰਦੇ ਸਨ ਬੜੇ ਹੀ ਸ਼ਰਮਿੰਦੇ ਹੋਏ।

*ਭਾਵ* – ਇਨਸਾਨ ਸਿਆਣਾ ਬੀ ਹੈ, ਅਪਣੇ ਆਪ ਨੂੰ ਚਤੁਰ ਬੀ ਗਿਣਦਾ ਹੈ ਪਰ ਉਸਨੂੰ ਉਤਨਾਂ ਚਿਰ ਸੁਖ ਨਹੀਂ ਜਿਤਨਾਂ ਚਿਰ ਉਹ ਹਰੇਕ ਨਾਲ ਅਪਣੱਤ ਪਾਕੇ ਸਾਂਝੇ ਪਿਆਰ ਦੀ ਵਰਤੋਂ ਨਹੀਂ ਕਰ ਲੈਂਦਾ ਤੇ ਹਰੇਕ ਨੂੰ ਆਪਣੇ ਆਪ ਵਤ ਪਿਆਰ ਕਰਕੇ ਭਰਾਪੁਣੇ ਦਾ ਦਮ ਨਹੀਂ ਭਰਦਾ। ਇਨਸਾਨ ਜਦ ਪਿਆਰ ਵਾਲਾ ਤੇ ਹਮਦਰਦੀ ਵਾਲਾ ਹੋ ਜਾਂਦਾ ਹੈ ਤਦ ਸ਼ੈਤਾਨ ਦੇ ਸਭ ਮਨਸੂਬੇ ਮਿੱਟੀ ਵਿਚ ਮਿਲ ਜਾਂਦੇ ਹਨ। ਇਹ ਖੁਦਗਰਜ਼ੀ ਹੈ ਜੋ ਸ਼ੈਤਾਨ ਨੂੰ ਰਸਤਾ ਦੇਂਦੀ ਹੈ ਇਨਸਾਨ ਨੂੰ ਇਨਸਾਨ ਦੇ ਹਥੋਂ ਖ਼੍ਵਾਰ ਕਰਨ ਦਾ ਤੇ ਇਸਨੂੰ ਸੁਖੀ ਨਾ ਹੋਣ ਦੇਣ ਦਾ।



'ਲਿਓਨਾਰਡੋ' ਨਾਮ ਦਾ ਇਕ ਆਰਟਿਸਟ ਇਟਲੀ ਵਿਚ ਹੋਇਆ ਹੈ। ਇਸਦੀਆਂ ਬਣਾਈਆਂ ਹੋਈਆਂ ਦੋ ਤਸਵੀਰਾਂ ਦੁਨੀਆਂ ਵਿਚ ਹੁਨਰ ਦਾ ਇਕ ਅਤਿ ਉੱਤਮ ਨਮੂਨਾ ਗਿਣੀਆਂ ਜਾਂਦੀਆਂ ਹਨ। ਉਸਦੀ ਇਕ ਤਸਵੀਰ ਦਾ ਨਾਮ ਹੈ 'ਮੋਨਾਂਲਿਜ਼ਾ'। ਇਹ ਇਕ ਇਸਤਰੀ

ਦੀ ਤਸਵੀਰ ਦਾ ਨਾਮ ਹੈ, ਜਿਸਦੇ ਚਿਹਰੇ ਵਿਚ ਆਰਟਿਸਟ ਨੇ ਬੜਾ ਹੀ ਅੱਛਾ ਮੁਸਕ੍ਰਾਹਟ ਦਾ ਅਤਿ ਸੂਖਮ ਪ੍ਰਭਾਵ ਚਿੱਤ੍ਰਤ ਕੀਤਾ ਹੈ। ਇਸ ਚਿਹਰੇ ਨੂੰ ਜਿਵੇਂ ਜਿਵੇਂ ਨੀਝ ਲਾਕੇ ਤੱਕੀ ਜਾਈਏ ਚਿਹਰੇ ਦੇ ਭਾਵ ਬਦਲਦੇ ਜਾਂਦੇ ਹਨ। ਦੂਸਰੀ ਤਸਵੀਰ ਕਰਨਾ (ਲਾਸਟ ਸਪਰ) ਅੰਤਲਾ ਭੋਜਨ ਇਹ ਬੀ ਬੜੀ ਅਛੀ ਤਸਵੀਰ ਮੰਨੀ ਜਾਂਦੀ ਹੈ। ਜਿਸ ਵਿਚ ਉਸਨੇ ਈਸਾ ਜੀ ਤੇ ਉਸਦੇ ੧੨ ਚੇਲੇ ਇਕੱਠੇ ਆਖਰੀ ਭੋਜਨ ਛਕ ਰਹੇ ਦਿਖਾਏ ਹਨ। ਇਹ ਇਕ ਇਤਿਹਾਸਿਕ ਘਟਨਾ ਦੀ ਤਸਵੀਰ ਖਿੱਚੀ ਗਈ ਹੈ, ਜਿਸਤੋਂ ਅਗਲੇ ਦਿਨ ਈਸਾ ਜੀ ਗ੍ਰਿਫਤਾਰ ਕੀਤੇ ਗਏ ਸਨ ਤੇ ਫਿਰ ਸਲੀਬ ਤੇ ਚਾੜ੍ਹੇ ਗਏ ਸਨ। ਇਸੇ ਹੀ ਭੋਜਨ ਵੇਲੇ ਈਸਾ ਜੀ ਨੇ ਕਿਹਾ ਸੀ ਕਿ ਸਾਡੇ ਵਿਚੋਂ ਹੀ ਕੱਲ ਇਕ ਆਦਮੀ ਸਾਨੂੰ ਗ੍ਰਿਫਤਾਰ ਕਰਾਏਗਾ। ਉਹ ਈਸਾ ਜੀ ਦਾ ਬਾਰਵਾਂ ਚੇਲਾ ਜੂਡਸ ਸੀ ਜਿਸਨੇ ੩੦ ਰੁਪੈ ਲੈਕੇ ਈਸਾ ਜੀ ਨੂੰ ਦੂਜੇ ਦਿਨ ਫੜਵਾ ਦਿਤਾ ਸੀ। ਇਸ ਤਸਵੀਰ ਦੇ ਚਿੱਤ੍ਰਤ ਹੋਣ ਸਮੇਂ ਦੀ ਇਕ ਦਿਲਚਸਪ ਕਥਾ ਇਸ ਪ੍ਰਕਾਰ ਹੈ:-

'ਲਿਨਾਰਡੋ ਡਾ ਵਿਨਸੀ' ਕੋਈ ਅਮੀਰ ਨਹੀਂ ਸੀ, ਪਰ ਇਕ ਵੇਰ ਕਿਸੇ ਡਿਊਕ ਨੇ ਇਸ ਨੂੰ ਸਰਪ੍ਰਸਤੀ ਹੇਠ ਰੱਖ ਲੀਤਾ ਤੇ ਓਦੋਂ ਹੀ 'ਲਾਸਟ ਸਪਰ' ਦੀ ਤਸਵੀਰ ਬਣਾਣੀ ਸ਼ੁਰੂ ਹੋਈ। ਲਿਨਾਰਡੋ ਕੁਝ ਖੁਲਾਸੀ ਤਬੀਅਤ ਦਾ ਆਦਮੀ ਸੀ, ਵਰਹੇ ਬੀਤ ਗਏ ਪਰ ਤਸਵੀਰ ਡਿਊਕ ਦੇ ਪੇਸ਼ ਨਾ ਹੋਈ। ਇਕ ਦੋ ਵਾਰ ਪੁਛ ਗਿਛ ਹੋਈ ਪਰ ਉਸਨੇ ਤਬੀਅਤ ਵਿਚ ਆਮਦ ਨਾ ਹੋ ਸਕਣ ਦਾ ਉਜ਼ਰ ਪੇਸ਼ ਕੀਤਾ। ਆਖਰ ਡਿਊਕ ਦੇ ਇਕ ਕਰਮਚਾਰੀ ਨੇ ਡਿਊਕ ਪਾਸ ਚੁਗਲੀ ਕੀਤੀ ਕਿ ਇਸਨੇ ਤਸਵੀਰ ਸ਼ੁਰੂ ਹੀ ਨਹੀਂ ਕੀਤੀ ਮੁਫਤ ਵਿਚ ਸਰਕਾਰੀ ਰੁਪੱਯਾ ਲੈ ਰਿਹਾ ਤੇ ਹਜ਼ਮ ਕਰ ਰਿਹਾ ਹੈ, ਡਿਊਕ ਅਗੇ ਹੀ ਲਿਨਾਰਡੋ ਦੇ ਟਾਲਮਟੋਲੇ ਤੋਂ ਤੰਗ

ਸੀ। ਉਸਨੇ ਦੂਸਰੇ ਦਿਨ ਹੀ ਲਿਨਾਰਡੋ ਨੂੰ ਬੁਲਾਕੇ ਚੰਗੀ ਤਰ੍ਹਾਂ ਪੁੱਛ ਕੀਤੀ ਤੇ ਉਸਤੋਂ ਇਹ ਜਵਾਬ ਮੰਗਿਆ ਕਿ ਉਹ ਸਾਫ ਦੱਸੇ ਕਿ ਕਿੰਨੇ ਚਿਰ ਦੇ ਵਿਚ ਤਸਵੀਰ ਬਣਾਕੇ ਹਾਜ਼ਰ ਕਰੇਗਾ। ਲਿਨਾਰਡੋ ਨੇ ਕਿਹਾ ਕਿ ਮੈਂ ਸੋਚਕੇ ਕੱਲ ਦੱਸ ਸਕਾਂਗਾ ਕਿ ਤਸਵੀਰ ਮੈਂ ਕਿੰਨੇ ਕੁ ਚਿਰ ਵਿਚ ਮੁਕੰਮਲ ਕਰ ਸਕਦਾ ਹਾਂ। ਇਕ ਦਿਨ ਦੀ ਮੁਹਲਤ ਲੈਕੇ ਲਿਨਾਰਡੋ ਘਰ ਆ ਗਿਆ ਤੇ ਖੋਜ ਕਰਨ ਤੋਂ ਉਸਨੂੰ ਥਹੁ ਪੈ ਗਿਆ ਕਿ ਫਲਾਨੇ ਕਰਮਚਾਰੀ ਨੇ ਡਿਊਕ ਦੇ ਕੰਨ ਭਰੇ ਹਨ। ਸੋ ਦੂਜੇ ਦਿਨ ਉਹ ਡਿਊਕ ਪਾਸ ਚਲਾ ਗਿਆ ਤੇ ਜਾ ਕਿਹਾ ਕਿ ਤਸਵੀਰ ਵਿਚ ਮੈ ਈਸਾ ਜੀ ਦੇ ਚੇਲਿਆਂ ਦੇ ੧੧ ਚਿਹਰੇ ਮੁਕੰਮਲ ਕਰ ਚੁਕਾ ਹਾਂ। ਦੋ ਚਿਹਰੇ ਬਾਕੀ ਅਜੇ ਰਹਿੰਦੇ ਹਨ, ਇਕ ਤਾਂ ਈਸਾ ਜੀ ਦਾ ਅਪਣਾ ਤੇ ਦੂਜਾ ਜੂਡਸ ਦਾ। ਦੋਵੇਂ ਚਿਹਰੇ ਮੇਰੇ ਧਿਆਨ ਵਿਚ ਨਹੀਂ ਆ ਰਹੇ ਕਿ ਈਸਾ ਜੀ ਦਾ ਅਵਤਾਰੀ ਤੇ ਪ੍ਰਭਾਵਸ਼ਾਲੀ ਚਿਹਰਾ ਕਿਹੋ ਜਿਹਾ ਹੈਸੀ ਤੇ ਜੂਡਸ ਦਾ ਨੀਚ ਤੋਂ ਨੀਚ ਭੈੜਾ ਚਿਹਰਾ ਕਿਹੋ ਜਿਹਾ ਬਣਾਵਾਂ ਜਿਸਦੇ ਅੰਦਰ ਭਾਰੀ ਧ੍ਰੋਹ ਵਸਦਾ ਸੀ। ਆਖਰ ਬੜੀ ਸੋਚ ਤੋਂ ਬਾਦ ਇਕ ਚਿਹਰਾ ਤਾਂ ਮੈਨੂੰ ਸੁੱਝ ਪਿਆ ਹੈ ਕਿ ਜੂਡਸ ਦਾ ਚਿਹਰਾ ਤਾਂ ਆਪ ਦੇ ਫਲਾਣੇ ਕਰਮਚਾਰੀ ਵਰਗਾ ਹੋਵੇਗਾ, ਇਸਦੀਆਂ ਖਸਲਤਾਂ ਉਸ ਨਾਲ ਮਿਲਦੀਆਂ ਜੁਲਦੀਆਂ ਸਨ, ਸੋ ਉਸ ਦਾ ਚਿਹਰਾ ਤਾਂ ਮੈਂ ਕੱਲ ਹੀ ਬਣਾ ਦਿਆਂਗਾ ਪਰ ਈਸਾ ਜੀ ਦਾ ਚਿਹਰਾ ਜਦ ਖਿਆਲ ਵਿਚ ਆਇਆ ਤਦ ਬਣਾ ਸਕਾਂਗਾ, ਉਸ ਲਈ ਕੋਈ ਦਿਨ ਨੀਯਤ ਨਹੀਂ ਕਰ ਸਕਦਾ। ਇਹ ਕਹਿ ਲਿਨਾਰਡੋ ਵਿਦਾ ਹੋ ਗਿਆ, ਪਰ ਜਦ ਉਸ ਕਰਮਚਾਰੀ ਨੇ ਸੁਣਿਆ ਕਿ ਲੀਓਨਾਰਡੋ ਜੂਡਾਸ ਜੈਸੇ ਮੁਹਸਨ ਕੁਸ਼ ਦਾ ਚਿਹਰਾ ਮੇਰੇ ਚੇਹਰੇ ਤੋਂ ਬਨਾਏਗਾ ਤਾਂ ਉਹ ਅਪਣੀ ਸਦਾ ਦੀ ਨਕ ਵਢਣੀ ਤੋਂ ਘਬਰਾਇਆ। ਉਹ ਸਮਝ ਗਿਆ ਕਿ ਮੇਰੀ ਚੁਗਲੀ ਵੱਟੀ ਦੀ ਮੈਨੂੰ

ਉਹ ਸਜ਼ਾ ਮਿਲਣ ਲਗੀ ਹੈ ਜੋ ਹਮੇਸ਼ਾਂ ਮੇਰੇ ਮੂੰਹ ਤੇ ਕਾਲਖ ਦਾ ਦਾਗ ਲਾਈ ਰੱਖੇਗੀ, ਸੋ ਉਸੇ ਦਿਨ ਓਹ ਲਿਨਾਰਡੋ ਦੇ ਘਰ ਗਿਆ ਤੇ ਪੈਰੀਂ ਡਿੱਗ ਮੁਆਫੀ ਮੰਗੀ।



ਇਕ ਬੁਢੀ ਤੇ ਸਤਿਆਹੀਨ ਬਿਲੀ ਬੀਮਾਰ ਹੋ ਗਈ, ਨਿਰਬਲਤਾ ਅਗੇ ਹੀ ਸੀ, ਬੀਮਾਰੀ ਨੇ ਹੋਰ ਨਢਾਲ ਕਰ ਦਿਤਾ। ਕਿੰਨੇ ਹੀ ਦਿਨ ਭੁਖ ਨਾਲ ਬਿਤਾਏ, ਏਨੀ ਹਿੰਮਤ ਨਹੀਂ ਸੀ ਕਿ ਦੌੜ ਭਜ ਛਾਲ ਮਾਰਕੇ ਚੂਹਿਆਂ ਨੂੰ ਫੜ ਸਕੇ। ਇਕ ਖੁਡ ਜੇਹੜੀ ਥੌੜੀ ਜਹੀ ਲੰਮੀ ਤੇ ਉਹਦੀ ਦੋਹੀਂ ਪਾਸੀਂ ਮੂੰਹ ਸੀ, ਉਹਦੇ ਨੇੜੇ ਇਕ ਪਾਸੇ ਜਾ ਬੈਠੀ, ਜਿਸ ਵੇਲੇ ਕਿਸੇ ਚੂਹੇ ਨੂੰ ਵੇਖਦੀ ਤਦ ਕਹਿੰਦੀ ਕਿ ਬਚਾ ! ਇਹ ਛੋਟੀ ਜਿਹੀ ਖੁਡ ਹੈ, ਜੇ ਤੂੰ ਇਹਦੇ ਇਕ ਪਾਸਿਉਂ ਵੜਕੇ ਦੂਜਿਉਂ ਨਿਕਲ ਆਵੇਂ ਤਾਂ ਮੈਂ ਤੈਨੂੰ ਪੰਜ ਰੁਪਏ ਇਨਾਮ ਦੇਵਾਂਗੀ। ਚੂਹੇ ਉਹਦੀ ਇਹ ਗਲ ਸੁਣਕੇ ਮੁਸਕਰਾ ਪੈਂਦੇ ਤੇ ਨਸ ਜਾਂਦੇ। ਇਕ ਅਲੜ੍ਹ ਜਹੀ ਚੂਹੀ ਨੂੰ ਬਿਲੀ ਨੇ ਇਹ ਹੀ ਇਨਾਮ ਦੇਣਾ ਕੀਤਾ, ਚੂਹੀ ਦੇ ਮੂੰਹ ਵਿਚ ਲਾਲਚ ਨਾਲ ਪਾਣੀ ਭਰ ਆਇਆ ਤੇ ਉਹ ਖੁਡ ਦੇ ਇਕ ਪਾਸਿਉਂ ਵੜ ਗਈ ਦੂਜੇ ਪਾਸਿਉਂ ਨਿਕਲਨ ਲਗੀ, ਬਿਲੀ ਜੇਹੜੀ ਉਸ ਖੁਡ ਦੇ ਮੂੰਹ ਪਾਸ ਬੈਠੀ ਸੀ, ਚੂਹੀ ਨੂੰ ਆਸਾਨੀ ਨਾਲ ਫੜਕੇ ਖਾ ਗਈ।

*ਭਾਵ* - ਜਿਥੇ ਮੇਹਨਤ ਘਟ ਤੇ ਮਜੂਰੀ ਜ਼ਿਆਦਾ ਹੋਵੇ, ਉਹ ਥਾਂ ਖਤਰੇ ਤੋਂ ਖਾਲੀ ਨਹੀਂ ਹੋ ਸਕਦੀ।

ੴ •

ਇਕ ਤੀਵੀਂ ਚੌਕੇ ਵਿਚ ਬੈਠੀ ਰੋਟੀਆਂ ਪਕਾ ਰਹੀ ਸੀ, ਇਕ ਬੰਦਰ ਤਾਕ ਲਈ ਬੈਠਾ ਸੀ ਕਿ ਤੀਵੀਂ ਕਿਸੇ ਤਰਾਂ ਅਵੇਸਲੀ ਹੋਵੇ ਜਾਂ ਉਠ ਕੇ ਜ਼ਰਾ ਐਧਰ ਉਧਰ ਜਾਏ ਤਾਂ ਉਹ ਝਪਟ ਮਾਰਕੇ ਰੋਟੀਆਂ ਚੁਕਕੇ ਲੈ ਜਾਏ। ਇਸਤਰੀ ਚੁਲ੍ਹੇ ਵਿਚ ਬਾਲਣ ਲਈ ਲਕੜੀ ਲੈਣ ਉਠੀ, ਬੰਦਰ ਇਸੇ ਤਰਾਂ ਦੇ ਮੌਕੇ ਦੀ ਭਾਲ ਵਿਚ ਸੀ, ਛਾਲ ਮਾਰਕੇ ਚੌਕੇ ਵਿਚ ਆਗਿਆ ਤੇ ਜੇਹੜੀਆਂ ਦੋ ਤਿੰਨ ਰੋਟੀਆਂ ਮੂੰਹ ਵਿਚ ਆਈਆਂ ਲੈਕੇ ਨਸ ਤੁਰਿਆ। ਇਸਤਰੀ ਨੇ ਜਦ ਲਕੜ ਲੈਕੇ ਫਿਰਕੇ ਚੁਲ੍ਹੇ ਵਲ ਵੇਖਿਆ ਤਾਂ ਬੰਦਰ ਰੋਟੀਆਂ ਲੈਕੇ ਨਸਿਆ ਜਾਂਦਾ ਨਜ਼ਰੀ ਪਿਆ। ਉਹ ਲਕੜ ਲੈਕੇ ਉਹਦੇ ਮਗਰ ਦੌੜੀ। ਨਦੀ ਦੇ ਕੰਢੇ ਤੇ ਇਕ ਦਰਖਤ ਸੀ ਬੰਦਰ ਉਸਦੇ ਉਤੇ ਚੜ੍ਹ ਗਿਆ। ਇਸਤ੍ਰੀ ਬੰਦਰ ਨੂੰ ਵਸੋਂ ਬਾਹਰ ਹੋਇਆ ਵੇਖਕੇ ਚੌਕੇ ਵਿਚ ਫਿਰ ਮੁੜ ਆਈ। ਬੰਦਰ ਨਿਸ਼ਚੰਤ ਹੋਕੇ ਰੋਟੀ ਖਾਣ ਲਗਾ ਸੀ ਕਿ ਉਹਦੀ ਨਜ਼ਰ ਪਾਣੀ ਵਲ ਪਈ ਤੇ ਪਾਣੀ ਵਿਚ ਇਕ ਬੰਦਰ ਮੂੰਹ ਵਿਚ ਰੋਟੀਆਂ ਲਈ ਬੈਠਾ ਦਿਸਿਆ। ਲਾਲਚ ਬੁਰੀ ਬਲਾ ਹੈ, ਬੰਦਰ ਨੂੰ ਆਪਣੇ ਮੂੰਹ ਵਿਚ ਦੀਆਂ ਰੋਟੀਆਂ ਤੇ ਸਬਰ ਨਾ ਆਇਆ, ਲੋਭ ਵਿਚ ਪੈਕੇ ਲਗਾ ਉਸ ਵਲ ਵੇਖਕੇ ਕਚੀਚੀਆਂ ਵਟਨ ਤੇ ਦੰਦੀਆਂ ਪੀਹਣ, ਜਿਵੇਂ ਇਹ ਗੁਸੇ ਵਿਚ ਆਕੇ ਉਸ ਵਲ ਵੇਖਦਾ ਸੀ ਤਿਵੇਂ ਹੀ ਅਗੋਂ ਉਹ ਬੰਦਰ ਕਰਦਾ ਦਿਸਦਾ ਸੀ, ਦਰਖਤ ਤੇ ਬੈਠੇ ਬੰਦਰ ਤੋਂ ਨਾ ਰਿਹਾ ਗਿਆ, ਗੁਸੇ ਵਿਚ ਆਕੇ ਛਾਲ ਮਾਰੀ, ਮੂੰਹ ਦੀਆਂ ਰੋਟੀਆਂ ਤੇ ਆਪ ਪਾਣੀ ਵਿਚ ਡਿਗ ਪਿਆ। ਪਾਣੀ ਵਿਚ ਬੰਦਰ ਸੀ ਹੀ ਨਹੀਂ, ਲਗਾ ਗੋਤੇ ਖਾਣ ਰਿੜ੍ਹਦਾ ਰਿੜ੍ਹਦਾ ਮੀਲ ਅਧ ਮੀਲ ਤੇ ਕਿਤੇ ਕੰਢੇ ਜਾ ਲਗਾ।

ਭਾਵ - ਬਹੁਤਾ ਲਾਲਚ ਕਰਕੇ ਬੰਦਰ ਨੇ ਮੂੰਹ ਦੀਆਂ ਰੋਟੀਆਂ ਵੀ ਗਵਾ ਲਈਆਂ ਤੇ ਤਕਲੀਫ ਵੀ ਉਠਾਈ।



ਜੰਗਲ ਸੁੰਨਸਾਨ ਹੈ, ਰਾਤ ਦਾ ਵੇਲਾ ਹੈ, ਚਾਰ ਚੁਫੇਰੇ ਚੁੱਪ ਤੇ ਅੰਧੇਰੇ ਦਾ ਰਾਜ ਹੈ ਕਿਸੇ ਜੀਵ ਜੰਤੂ ਦੀ ਅਵਾਜ਼ ਨਹੀਂ ਆ ਰਹੀ, ਘਾਹ ਦੀ ਇਕ ਲੰਮੀ ਪੱਤੀ ਜਿਸਦਾ ਦੂਜਾ ਸਿਰਾ ਨਾਲ ਖੜੇ ਕਿਸੇ ਤੀਲੇ ਨਾਲ ਅਟਕ ਰਿਹਾ ਹੈ, ਦੀ ਪੀਂਘ ਹਵਾ ਵਿਚ ਝੂਲ ਰਹੀ ਹੈ ਤੇ ਇਕ ਮੱਛਰ ਉਸ ਪਰ ਪਿਆ ਸੁਖਾਂ ਦੀ ਨੀਂਦਰ ਸੌਂ ਰਿਹਾ ਹੈ। ਅੱਧੀ ਰਾਤ ਬੀਤੀ ਤਾਂ ਕਿਸੇ ਡਰਾਉਣੀ ਗਰਜ ਦੀ ਆਵਾਜ਼ ਨਾਲ ਜੰਗਲ ਵਿਚ ਤੂਫਾਨ ਮਚ ਗਿਆ, ਬਨ ਜੀਵਾਂ ਨੂੰ ਹਫੜਾ ਦਫੜੀ ਪੈ ਗਈ ਤੇ ਇਸ ਸ਼ੋਰ ਸ਼ਰਾਬੇ ਨਾਲ ਮੱਛਰ ਦੀ ਅੱਖ ਬੀ ਖੁੱਲ੍ਹ ਗਈ। ਸੁਖ ਨੀਂਦੇ ਸੁਤੇ ਨੂੰ ਜਾਗਣਾ ਬੜਾ ਬੁਰਾ ਲਗਾ ਤੇ ਲਗਾ ਉਸ ਆਵਾਜ਼ ਕਰਨ ਵਾਲੇ ਨੂੰ ਬੁਰਾ ਭਲਾ ਆਖਣ। ਇੰਨੇ ਨੂੰ ਸ਼ੇਰ ਜੋ ਨੇੜੇ ਜਿਹੇ ਹੀ ਸੀ ਕੋਲ ਆ ਗਿਆ ਤਦ ਮੱਛਰ ਨੇ ਰੋਹ ਵਿਚ ਆਕੇ ਪੁੱਛਿਆ, ਤੂੰ ਕੌਣ ਹੈਂ?

ਸ਼ੇਰ : (ਰੋਅਬ ਦਾਬ ਨਾਲ)- ਮੈਂ ਸ਼ੇਰ ਹਾਂ।

ਮੱਛਰ : ਇਸ ਵੇਲੇ ਜਦ ਕਿ ਕੁਲ ਮਖਲੂਕ ਅਰਾਮ ਵਿਚ ਸੁਤੀ ਹੋਈ ਹੈ, ਤੂੰ ਕਿਉਂ ਹਲਚਲੀ ਪਾ ਦਿਤੀ ਹੈ?

ਸ਼ੇਰ : (ਗੁਸੇ ਵਿਚ ਭਰਕੇ)- ਮੈਂ ਜੰਗਲ ਦਾ ਬਾਦਸ਼ਾਹ ਹਾਂ, ਤੂੰ ਕੌਣ ਹੈਂ ਮੇਰੇ ਤੇ ਨੁਕਤਾਚੀਨੀ ਕਰਨ ਵਾਲਾ?

ਮੱਛਰ : ਤੈਨੂੰ ਬਾਦਸ਼ਾਹ ਕਿਸਨੇ ਬਣਾਇਆ ਹੈ ਜਿਸਨੂੰ ਇਤਨੀ ਬੀ ਅਕਲ ਨਹੀਂ ਕਿ ਸੰਸਾਰ ਦੇ ਸੁਖ ਨੂੰ ਭੰਗ ਨਹੀਂ ਕਰਨਾ ਚਾਹੀਦਾ?

ਸ਼ੇਰ : (ਆਪਿਓਂ ਬਾਹਰ ਹੋਕੇ)– ਚੁਪ, ਓ ਬੜਬੋਲੇ ਜੰਤੂ ! ਖਬਰਦਾਰ ਮੈਂ ਸਮਰੱਥ ਹਾਂ, ਹੁਣੇ ਤੈਨੂੰ ਸਦਾ ਦੀ ਨੀਂਦੇ ਸੁਆ ਸਕਦਾ ਹਾਂ।

ਮੱਛਰ : ਹੱਛਾ, ਹਈ ਹਿੰਮਤ ਤੇ ਆ ਜਾ !

ਇਹ ਸੁਣਕੇ ਸ਼ੇਰ ਮੱਛਰ ਨੂੰ ਮੂੰਹ ਪਾੜ ਕੇ ਖਾਣ ਆਇਆ, ਤਾਂ ਮੱਛਰ ਝੱਟ ਸ਼ੇਰ ਦੇ ਨੱਕ ਵਿਚ ਵੜ ਗਿਆ ਤੇ ਲਗਾ ਅੰਦਰ ਡੰਗ ਮਾਰਨ। ਸ਼ੇਰ ਬੜਾ ਔਖਾ ਹੋਇਆ ਪਰ ਉਸਦੀ ਵਾਹ ਕੋਈ ਨਾ ਚੱਲੀ, ਅੰਤ ਹਾਰਕੇ ਕਹਿਣ ਲਗਾ ਕਿ ਮੱਛਰਾ ! ਹੁਣ ਛਡ ਦੇਹ ਮੈਂ ਹਾਰਿਆ ਤੇ ਤੂੰ ਜਿੱਤਿਆ। ਤਦ ਮੱਛਰ ਖੁਸ਼ੀ ਵਿਚ ਸ਼ੇਰ ਨੂੰ ਹਰਾਕੇ ਨੱਕ ਵਿਚੋਂ ਬਾਹਰ ਆਕੇ ਉਸੇ ਪੰਘੂੜੇ ਤੇ ਝੂਟਣ ਲਗ ਗਿਆ ਤੇ ਸ਼ੇਰ ਆਪਣੇ ਰਾਹ ਪੈ ਗਿਆ।

ਸ਼ੇਰ ਉਪਰ ਮੱਛਰ ਦੀ ਜਿੱਤ ਕੋਈ ਛੋਟੀ ਜੇਹੀ ਗਲ ਨਹੀਂ ਸੀ, ਇਸ ਜਿੱਤ ਨੇ ਉਸਨੂੰ ਬੜਾ ਫੁਲਾ ਦਿਤਾ, ਲਗਾ ਸੋਚਣ ਕਿ ਜੰਗਲ ਦੇ ਬਾਦਸ਼ਾਹ ਦਾ ਨਾਮ ਤਾਂ ਹੋਇਆ 'ਸ਼ੇਰ' ਤੇ ਜਿਹੜਾ ਜੰਗਲ ਦੇ ਬਾਦਸ਼ਾਹ ਨੂੰ ਹਰਾਵੇ ਉਸਦਾ ਨਾਮ ਕੀ ਹੋਣਾ ਚਾਹੀਦਾ ਹੈ? ਆਪਣਾ ਕੋਈ ਵਡਾ ਨਾਂ ਧਰਨ ਵਾਸਤੇ ਬੜੀ ਸੋਚ ਕੀਤੀ ਪਰ ਕੁਝ ਨਾ ਸੁੱਝਾ, ਹਾਂ ਇਹ ਗਲ ਸੁੱਝ ਗਈ ਕਿ ਕਿਸੇ ਪੜ੍ਹੇ ਲਿਖੇ ਕੋਲੋਂ ਸਲਾਹ ਲੈਣੀ ਚਾਹੀਦੀ ਹੈ। ਪੜ੍ਹਿਆਂ ਲਿਖਿਆਂ ਦੀ ਟੋਹ ਵਿਚ ਉਸ ਨੂੰ 'ਸਿਉਂਕ' ਸਭ ਤੋਂ ਸਿਆਣੀ ਤੇ ਵਿਦ੍ਵਾਨ ਦਿੱਸੀ ਕਿਉਂਕਿ ਓਹ ਹਜ਼ਾਰਾਂ ਹੀ ਪੁਸਤਕ ਤੇ ਕੋਸ਼ ਖਾ ਚੁਕੀ ਸੀ, ਇਸ ਲਈ ਉਹ ਉਸਦੀ ਭਾਲ ਵਿਚ ਉਡਿਆ ਤੇ ਕਿਸੇ ਸ਼ਹਿਰ ਦੀ ਇਕ ਵਡੀ ਲਾਇਬ੍ਰੇਰੀ ਵਿਚ ਕਿਤਾਬਾਂ ਦੇ ਹੇਠਾਂ ਜਾ ਸਿਉਂਕ ਨੂੰ ਲਭਿਆ ਤੇ ਕਹਿਣ ਲਗਾ ਕਿ ਹੁਣ ਤੂੰ ਦੱਸ ਕਿ ਮੈਂ ਆਪਣਾ ਨਾਮ ਕੀ ਧਰਾਵਾਂ।

ਸਿਉਂਕ : ਜੰਗਲ ਦੇ ਬਾਦਸ਼ਾਹ ਨੂੰ ਜਿਤਣ ਵਾਲੇ ਦਾ ਨਾਮ ਤਾਂ ਕੋਸ਼ਾਂ ਵਿਚ ਮੈਨੂੰ 'ਸ਼ੇਰ-ਜਿਤ' ਮਿਲਿਆ ਹੈ, ਪਰ ਤੇਰੇ ਲਈ ਇਹ ਠੀਕ ਨਹੀਂ।

ਮੱਛਰ : ਕਿਉਂ, ਮੈਂ ਸ਼ੇਰ ਨੂੰ ਹਰਾਇਆ ਨਹੀਂ?

ਸਿਉਂਕ : ਨਹੀਂ, ਤੂੰ ਹਰਾਇਆ ਬੇਸ਼ਕ ਠੀਕ ਹੈ, ਪਰ ਤੇਰੇ ਕੋਲੋਂ ਜੰਗਲ ਦੀ ਬਾਦਸ਼ਾਹਤ ਨਿਭਣੀ ਨਹੀਂ।

ਮੱਛਰ : ਕਿਉਂ ਨਹੀਂ ਨਿਭਣੀ?

ਸਿਉਂਕ : ਜੰਗਲ ਦੇ ਜੀਵਾਂ ਦੀ ਰਖਿਆ ਦਾ ਜਿਸ ਵੇਲੇ ਵੇਲਾ ਆਇਆ ਤਾਂ ਤੂੰ ਕੁਝ ਨਹੀਂ ਕਰ ਸਕੇਂਗਾ।

ਮੱਛਰ : ਨਹੀਂ ਮੈਂ ਤਦ ਬੀ ਇਸੇ ਤਰਾਂ ਬਹਾਦਰੀ ਦਿਖਾਵਾਂਗਾ ਤੇ ਵੈਰੀ ਦਾ ਨੱਕ ਵਿਚ ਦਮ ਕਰ ਦਿਆਂਗਾ।

ਸਿਉਂਕ : ਨਹੀਂ, ਵਡਿਆਂ ਦੀ ਵਡਿਆਈ ਤੂੰ ਕਿਸੇ ਤਰ੍ਹਾ ਬੀ ਨਹੀਂ ਪਾ ਸਕਦਾ ਭਾਵੇਂ ਕਿੰਨਾ ਹੀ ਅਪਣੇ ਆਪ ਨੂੰ ਲਾਇਕ ਕਿਉਂ ਨਾ ਸਾਬਤ ਕਰ ਵਿਖਾਵੇਂ।

ਮੱਛਰ : ਮੈਨੂੰ ਨਹੀਂ ਸਮਝ ਆਉਂਦੀ ਕਿ ਮੈਂ ਕਿਵੇਂ ਵਡਾ ਨਹੀਂ ਬਣ ਸਕ਼ਦਾ ਜਦ ਕਿ ਇਕ ਸ਼ੇਰ ਨੂੰ ਜਿੱਤ ਚੁਕਾ ਹਾਂ।

ਸਿਉਂਕ : ਮੈਂ ਲਾਹੌਰ ਦੀ ਲਾਇਬ੍ਰੇਰੀ ਵਿਚ ਸ਼ੇਖ ਸਾਅਦੀ ਦੀ ਇਕ ਕਿਤਾਬ ਖਾਧੀ ਸੀ, ਉਸਦੇ ਇਕ ਸ਼ਿਅਰ ਦੇ ਭਾਵ ਮੇਰੇ ਅੰਦਰੋਂ ਫੁਟ ਫੁਟ ਕੇ ਨਿਕਲਦੇ ਹਨ :-

ਮੱਛਰ : ਉਹ ਕੀਹ ਹੈ?

ਸਿਉਂਕ : ਸ਼ੇਖ ਸਾਅਦੀ ਚੰਗਾ ਸਿਆਣਾ ਮੰਨਿਆ ਜਾਂਦਾ ਹੈ, ਉਸਨੇ ਦੱਸਿਆ ਹੈ :-

ਜੇ ਹੁਮਾਉ ਪੰਛੀ ਜਗ ਵਿਚੋਂ,
ਹੋ ਜਾਵੇ ਉੱਕਾ ਨਿਰਮੂਲ।
ਉਸਦੀ ਥਾਵੇਂ ਉੱਲੂ-ਸਾਯਾ
ਕਰਸੀ ਕੋਇ ਨ ਕਦੀ ਕਬੂਲ।

ਮੱਛਰ : ਦੇਖ ਸਿਉਂਕ ! ਤੂੰ ਇਹ ਮੈਨੂੰ ਨਾਂ ਸੁਣਾ, ਇਹ ਉਸਦੀ ਗਲ ਮੇਰੇ ਤੇ ਨਹੀਂ ਘਟ ਸਕਦੀ, ਕਿਉਂਕਿ ਮੈਂ ਸ਼ੇਰ ਜੈਸੇ ਮਹਾਂਬਲੀ ਨੂੰ ਨੱਕ ਨਾਲ ਲਕੀਰਾਂ ਕਢਵਾਕੇ ਆਇਆ ਹਾਂ।

ਸਿਉਂਕ : ਉਸੇ ਸਾਅਦੀ ਜੀ ਨੇ ਇਕ ਹੋਰ ਬੀ ਗਲ ਉਸੇ ਪੁਸਤਕ ਵਿਚ ਆਖੀ ਹੈ ਕਿ ਜਿਹੜੀ ਤਲਵਾਰ ਸ਼ੇਰਾਂ ਦਾ ਮੂੰਹ ਮੋੜ ਸਕਦੀ ਹੈ ਓਹ ਨਾਜ਼ਕ ਤੇ ਨਰਮ ਰੇਸ਼ਮ ਨੂੰ ਨਹੀਂ ਕੱਟ ਸਕਦੀ, ਇਸੇ ਲਈ ਤੂੰ ਆਪਣੇ ਜੋਰ ਉਪਰ ਨਾਂ ਇਤਰਾ ਤੇ ਨਾ ਘੁੰਮਡ ਕਰ।

ਮੱਛਰ ਨੂੰ ਸਿਉਂਕ ਦੀ ਨਸੀਹਤ ਚੰਗੀ ਨਾ ਲਗੀ ਗੁਸੇ ਹੋ ਕੇ ਮੁੜ ਆ ਕੇ ਆਪਣੇ ਪੰਘੂੜੇ ਤੇ ਲੇਟ ਕੇ ਲਗਾ ਸਿਉਂਕ ਦੇ ਕਥਨ ਪਰ ਟੀਕਾ ਟਿੱਪਣੀ ਕਰਨ, ਆਪ ਨੂੰ ਵੱਡਾ ਗਿਣਨ ਤੇ ਸਿਉਂਕ ਨੂੰ ਬੁਰਾ ਭਲਾ ਕਹਿਣ ਕਿ ਦੇਖੋ ਕਈ ਐਸੇ ਜੀਵ ਭੀ ਜਗ ਤੇ ਹਨ ਜੋ ਕਿਸੇ ਦੀ ਵਡਿਆਈ ਨਹੀਂ ਜਰ ਸਕਦੇ। ਇੰਨੇ ਨੂੰ ਹਵਾ ਦਾ ਇਕ ਝੌਂਕਾ ਐਸਾ ਆਇਆ ਕਿ ਉਸਦੀ ਪੀਂਘ ਵਾਲੀ ਪੱਤੀ ਦਾ ਤੀਲੇ ਨਾਲ ਅਟਕਿਆ ਸਿਰਾ ਛੁਟ ਗਿਆ ਤੇ ਮੱਛਰ ਹੁਰੀਂ ਪੱਤੀ ਤੋਂ ਲੇਟੇ ਲਿਟਾਏ ਹੇਠਾਂ ਤਿਲਕ ਪਏ। ਹੇਠਾਂ ਪੁਜੇ ਤਾਂ ਐਉਂ ਮਲੂਮ ਹੋਇਆ ਕਿ ਰੇਸ਼ਮ ਦੀਆਂ ਤਾਰਾਂ ਉਸਦੇ ਚਾਰ ਚੁਫੇਰੇ ਲਪੇਟੀਆਂ ਜਾ ਰਹੀਆਂ ਹਨ, ਬੜਾ ਖੁਸ਼ ਹੋਇਆ ਕਿ ਦੇਖੋ ਸਿਉਂਕ ਮੈਨੂੰ ਕਹਿੰਦੀ ਸੀ ਕਿ ਤੂੰ ਬਾਦਸ਼ਾਹ ਨਹੀਂ ਬਣ ਸਕਦਾ

ਪਰ ਦੇਖੋ ਰੱਬ ਨੂੰ ਮਨਜ਼ੂਰ ਹੈ ਮੈਨੂੰ ਬਾਦਸ਼ਾਹ ਬਨਾਉਣਾ, ਰੇਸ਼ਮੀ ਖਿਲਅਤ ਰੱਬ ਭੇਜੇ ਕਿਸੇ ਜੀਵ ਦੇ ਹੱਥੀਂ ਮੈਨੂੰ ਪਹਿਨਾਇਆ ਜਾ ਰਿਹਾ ਹੈ।

ਪਰ ਏਹ ਰੇਸ਼ਮ ਦੀਆਂ ਤਾਰਾਂ ਡੋਰਾ ਲਪੇਟ ਰਿਹਾ ਸੀ। ਡੋਰੇ ਨੇ ਆਪਣੇ ਜਾਲੇ ਵਿਚ ਜਦ ਚੰਗੀ ਤਰ੍ਹਾਂ ਮੱਛਰ ਨੂੰ ਜਕੜ ਲਿਆ ਤਾਂ ਆ ਗਿਆ ਖਾਣ ਵਾਸਤੇ, ਠੂੰਗੇ ਮਾਰਨ ਲੱਗੇ ਨੂੰ ਰੋਕਕੇ ਮੱਛਰ ਕਹਿਣ ਲੱਗਾ ਇਹ ਕੀ? ਤਦ ਡੋਰੇ ਨੇ ਦੱਸਿਆ ਕਿ ਮੈਂ ਤੈਨੂੰ ਖਾਣ ਵਾਸਤੇ ਆਪਣੇ ਜਾਲ ਵਿਚ ਫਸਾਇਆ ਹੈ। ਤਦ ਮੱਛਰ ਨੇ ਕਿਹਾ ਕਿ ਮੈਂ ਤਾਂ 'ਸ਼ੇਰ ਜਿੱਤ' ਹਾਂ, ਸ਼ੇਰ ਨੂੰ ਹਰਾ ਕੇ ਆਇਆ ਹਾਂ ਤੂੰ ਮੈਨੂੰ ਕਿਵੇਂ ਖਾ ਸਕਦਾ ਹੈਂ? ਉਸ ਨੇ ਕਿਹਾ ਕਿ ਭਾਵੇਂ ਤੂੰ ਸੌ ਸ਼ੇਰ ਨੂੰ ਜਿੱਤ ਕੇ ਆਇਆ ਹੋਵੇਂ ਮੇਰੀਆਂ ਰੇਸ਼ਮੀ ਤਾਰਾਂ ਵਿਚੋਂ ਤੂੰ ਸਲਾਮਤ ਨਹੀਂ ਨਿਕਲ ਸਕਦਾ। ਮੱਛਰ ਨੇ ਆਪਣੀ ਜ਼ੋਰ ਅਜ਼ਮਾਈ ਬੜੀ ਕੀਤੀ ਪਰ ਨਾ ਨਿਕਲ ਸਕਿਆ ਤੇ ਅੰਤ ਇਹ ਕਹਿ ਕੇ ਸਿਉਂਕ ਦੀ ਮੱਤ ਸੱਚੀ ਸੀ, ਡੋਰੇ ਦਾ ਖਾਜਾ ਬਣ ਗਿਆ।

*ਭਾਵ –* *ਜ਼ੋਰ ਅਗੇ ਜੋ ਨਿਉਣ ਨ ਜਾਣਨ,*
*ਵੈਰੀ ਡਰਦੇ ਥਿਰ ਥਿਰ ਤੱਕਣ,*
*ਸ਼ੇਰ-ਦਾੜ੍ਹ ਵਿੱਚ ਰਹਿਣ ਸਲਾਮਤ,*
*ਸ਼ੇਰ ਜੱਫਿਆਂ ਨੂੰ ਭੰਨ ਸਕਣ,*
*ਤਿੱਖੀਆਂ ਤੇਗ਼ਾਂ ਦੇ ਮੂੰਹ ਮੋੜਣ,*
*ਤੇ ਨਾ ਅੱਕਣ ਨਾ ਹੀ ਥੱਕਣ।*
*ਓਹ ਡਾਢੇ ਫਸ ਨਰਮ ਕਲਾਈਆਂ,*
*ਰੇਸ਼ਮ ਤਾਈਂ ਤੋੜ ਨਾ ਸੱਕਣ।*



## (ਸਮੁੰਦਰ ਕਿਉਂ ਖਾਰਾ ਹੈ?)

ਕਹਿੰਦੇ ਹਨ ਕਿ ਸਮੁੰਦਰ ਦੇ ਕਿਨਾਰੇ ਕਿਸੇ ਸ਼ਹਿਰ ਵਿੱਚ ਦੋ ਭਰਾ ਰਹਿੰਦੇ ਸਨ। ਕਿਸਮਤ ਦੇ ਗੇੜ ਨਾਲ ਇਕ ਦਾ ਤਾਂ ਸਿਤਾਰਾ ਚਮਕ ਪਿਆ ਤੇ ਅਮੀਰ ਹੋ ਗਿਆ ਤੇ ਦੂਜਾ ਵਿਚਾਰਾ ਰੋਟੀਓਂ ਵੀ ਆਜਜ਼। ਸੁਭਾਉ ਦੋਹਾਂ ਹੀ ਭਰਾਵਾਂ ਦੇ ਉਲਟ ਸਨ। ਅਮੀਰ ਖਰ੍ਹਵੇ ਸੁਭਾ ਦਾ ਸੀ ਤੇ ਗਰੀਬ ਬੜਾ ਹੀ ਸਿੱਧਾ ਤੇ ਨਰਮ ਸੁਭਾ ਦਾ।

ਲੋੜਾਂ ਵੇਲੇ ਗ਼ਰੀਬ ਅ਼ਮੀਰ ਕੋਲ ਜਾਇਆ ਕਰਦਾ ਸੀ ਤੇ ਅਮੀਰ ਭਰਾ ਉਸਦੀਆਂ ਕਦੇ ਕਦੇ ਲੋੜਾਂ ਪੂਰਨ ਕਰ ਦਿੰਦਾ ਸੀ ਤੇ ਕਦੇ ਕਦੇ ਅੱਕ ਭੀ ਜਾਂਦਾ ਸੀ। ਬਹੁਤ ਸਾਰਾ ਚਿਰ ਬੀਤ ਗਿਆ ਪਰ ਗ਼ਰੀਬ ਭਰਾ ਦੀ ਗ਼ਰੀਬੀ ਨੇ ਉਸ ਨੂੰ ਪਾਸਾ ਨਾ ਪਰਤਨ ਦਿਤਾ ਤੇ ਅਮੀਰ ਭਰਾ ਵੀ ਦਿੰਦਾ ਦਿੰਦਾ ਬਹੁਤ ਹੀ ਤੰਗ ਆ ਗਿਆ।

ਇਕ ਵਾਰ ਜਦ ਸਿਆਲੇ ਦੀ ਬਹਾਰ ਆਈ ਤਾਂ ਕਹਿਰ ਦਾ ਪਾਲਾ ਪਿਆ, ਕਪੜਿਆਂ ਦੀ ਅਣਹੋਂਦ ਸੀ ਤੇ ਉਧਰੋਂ ਸੂਰਜ ਨੇ ਬੀ ਪਾਲੇ ਤੋਂ ਡਰਦਿਆਂ ਆਪਣੀ ਧੁਪ ਨਰਮ ਕਰ ਲਈ ਹੋਈ ਸੀ ਇਸ ਕਰਕੇ ਵਿਚਾਰਾ ਗ੍ਰੀਬ ਬੜਾ ਹੀ ਦੁਖੀ ਹੋਇਆ। ਅਮੀਰ ਭਰਾ ਦੇ ਘਰ ਅੰਗੀਠੀਆਂ ਮਘਦੀਆਂ ਸਨ ਪਰ ਇਸਦੇ ਇਕ ਕੋਲਾ ਬੀ ਨਾ ਸੀ; ਭਰਾ ਤੋਂ ਮੰਗਣ ਜਾਂਦਾ ਤਾਂ ਭਰਾ ਬੜੀ ਸਖਤੀ ਨਾਲ ਪੇਸ਼ ਆਉਂਦਾ। ਇਕ ਦਿਨ ਜਦ ਪਾਲੇ ਦਾ ਦੁਖਾਯਾ ਅੱਗ ਲੈਣ ਗਿਆ, ਤਾਂ ਅਮੀਰ ਭਰਾ ਅੱਕ ਕੇ ਕਹਿਣ ਲਗਾ, 'ਤੂੰ ਬੜਾ ਤੰਗ ਕਰ ਮਾਰਿਆ ਹੈ, ਜਾਹ ਚਲਾ ਜਾਹ, ਹੈ ਨਹੀਂ ਸਾਡੇ ਪਾਸ ਕੋਲੇ'।

ਗਰੀਬ : ਭਰਾ ਕਿਥੇ ਚਲਾ ਜਾਵਾਂ?

ਅਮੀਰ : ਜਹੰਨਮ ਨੂੰ।

ਗਰੀਬ ਵਿਚਾਰਾ ਕੋਲੇ ਨਾ ਮਿਲਨ ਕਰਕੇ ਨਿਰਾਸ ਮੁੜ ਆਇਆ ਤੇ ਸੋਚਣ ਲਗਾ ਕਿ ਭਰਾ ਮੇਰਾ ਆਖਰ ਭਰਾ ਹੈ, ਭਰਾ ਨੂੰ ਭਰਾ ਕਦੇ ਝਿੜਕੇ ਬੀ ਤਾਂ ਸਮਝਾ ਦਿੰਦਾ ਹੈ, ਸੋ ਭਲਾ ਜਿਸ ਥਾਂ ਦਾ ਉਸ ਨੇ ਨਾਮ ਲੀਤਾ ਹੈ, ਓਥੇ ਜ਼ਰੂਰ ਮੈਨੂੰ ਕੋਲੇ ਮਿਲ ਜਾਸਣ ਤੇ ਮੈਂ ਸੁਖੀ ਹੋ ਜਾਵਾਂਗਾ ਸੋ ਚਲੋ ਜਹੰਨਮ ਪਹੁੰਚੀਏ। ਘਰੋਂ ਨਿਕਲ ਜਹੰਨਮ ਦੀ ਭਾਲ ਵਿਚ ਬਾਹਰ ਨੂੰ ਟੁਰ ਪਿਆ, ਅਗੇ ਕਿਸੇ ਆਦਮੀ ਤੋਂ ਉਸਨੇ ਜਹੰਨਮ ਦਾ ਰਾਹ ਪੁਛਿਆ। ਉਹ ਸ਼ਖਸ ਬੀ ਕੋਈ ਮਖੌਲੀਆ ਸੀ, ਉਸਨੇ ਕਹਿ ਦਿਤਾ 'ਢੱਠੇ ਖੂਹ ਵਿਚ।' ਉਹ ਗਰੀਬ ਵਿਚਾਰਾ ਢਠਾ ਖੂਹ ਭਾਲਦਾ ਭਾਲਦਾ ਇਕ ਖੂਹ ਤੇ ਪੁੱਜਾ ਤੇ ਰੱਸੇ ਪਲਮਾਕੇ ਵਿਚ ਉਤਰ ਗਿਆ ਤੇ ਲੱਗਾ ਰਾਹ ਤੱਕਣ। ਇਕ ਪਾਸੇਇਕ ਮੋਰੀ ਡਿੱਠੀ ਓਸ ਉਸ ਨੂੰ ਜ਼ਰਾ ਖੋਲ੍ਹਿਆ ਤਾਂ ਵਿਚ ਸੁਰੰਗ ਮਲੂਮ ਹੋਈ, ਜਹੰਨਮ ਦਾ ਰਾਹ ਸਮਝਕੇ ਉਹ ਓਸ ਵਿਚ ਉਤਰ ਗਿਆ ਤੇ ਟੁਰਿਆ ਗਿਆ ਜਿਧਰ ਨੂੰ ਉਹ ਸੁਰੰਗ ਉਸ ਨੂੰ ਲਈ ਗਈ। ਅੰਤ ਇਕ ਟਿਕਾਣੇ ਸੁਰੰਗ ਮੁੱਕ ਗਈ ਤੇ ਇਕ ਛੋਟੀ ਜਿਹੀ ਬਸਤੀ ਵਿਚ ਉਹ ਜਾ ਨਿਕਲਿਆ। ਪੁਛਣ ਤੇ ਉਸਨੂੰ ਪਤਾ ਲਗਾ ਕਿ ਇਹੋ ਹੀ ਜਹੰਨਮ ਹੈ। ਉਥੇ ਧਰਮ ਰਾਜ ਪਾਪੀ ਜੀਵਾਂ ਨੂੰ ਤਰਾਂ ਤਰਾਂ ਦੀਆਂ ਸਜ਼ਾਵਾਂ ਦੇ ਰਿਹਾ ਸੀ, ਕਿਸੇ ਨੂੰ ਕੁੱਟ ਪੈ ਰਹੀ ਸੀ ਤੇ ਉਹ ਪਾਪੀ ਜੀਵ ਦੁਖੀ ਹੋ ਚੀਕਾਂ ਮਾਰ ਰਹੇ ਸਨ। ਇਹ ਤਮਾਸ਼ਾ ਵੇਖਕੇ ਇਹ ਬੜਾ ਹੈਰਾਨ ਹੋ ਰਿਹਾ ਸੀ ਕਿ ਇੰਨੇ ਨੂੰ ਇਸ ਨੂੰ ਬੀ ਫੜਕੇ ਧਰਮਰਾਜ ਦੇ ਜਮਦੂਤਾਂ ਨੇ ਜਦ ਜਰਾ ਕੁ ਤਾਉ ਦਿੱਤਾ ਤਾਂ ਇਸਨੇ ਕੋਈ ਨਾ ਚੀਕ ਮਾਰੀ, ਜਮਦੂਤਾਂ ਨੇ ਪੁਛਿਆ ਕਿ ਬਈ ਸੁਣਾ ਕੀ ਹਾਲ ਹੈ? ਇਹ ਕਹਿਣ ਲਗਾ, ਆਪ ਦੀ ਬੜੀ ਕ੍ਰਿਪਾ ਹੈ, ਬੜਾ ਖੁਸ਼ ਹਾਂ। ਉਨ੍ਹਾਂ ਨੇ ਹੋਰ ਸੇਕਾ ਦਿਤਾ ਤੇ ਫੇਰ ਪੁੱਛਿਆ ਕਿ

'ਹੁਣ ਸੁਣਾ, ਤਦ ਫਿਰ ਉਸ ਨੇ ਕਿਹਾ ਕਿ ਜਨਮਾਂ ਜਨਮਾਂਤ੍ਰਾਂ ਦੀ ਸਰਦੀ ਨੇ ਮੇਰੇ ਅੰਦਰ ਘਰ ਕੀਤਾ ਹੋਇਆ ਸੀ, ਸ਼ੁਕਰ ਹੈ ਕਿ ਜੇ ਤੁਸੀਂ ਇਸੇ ਤਰਾਂ ਕਰਦੇ ਰਹੇ ਤਾਂ ਹਟ ਜਾਏਗੀ'। ਓਹ ਇਹ ਗਲ ਸੁਣਕੇ ਬੜੇ ਹੈਰਾਨ ਹੋਏ ਤੇ ਧਰਮਰਾਜ ਪਾਸ ਲੈ ਗਏ। ਉਸਨੇ ਇਸਦੀ ਕਰਮਾਂ ਦੀ ਵਹੀ ਤੱਕੀ ਤੇ ਦੇਖ ਕੇ ਹੈਰਾਨ ਹੋਇਆ ਕਿ ਇਹ ਕਿਵੇਂ ਇਥੇ ਆ ਗਿਆ ਤੇ ਕੌਣ ਇਸ ਨੂੰ ਫੜ ਲਿਆਇਆ, ਇਸਨੇ ਤਾਂ ਕੋਈ ਪਾਪ ਨਹੀਂ ਕੀਤਾ ਤੇ ਇਹ ਅਜੇ ਜਿਉਂਦਿਆਂ ਵਿਚ ਹੈ। ਉਸ ਨੂੰ ਪੁਛਿਆ ਤਾਂ ਉਸਨੇ ਸਾਰੀ ਵਿਥਿਆ ਕਹਿ ਸੁਣਾਈ, ਕਿ ਮੈਂ ਆਪ ਲਭਦਾ ਲਭਦਾ ਤੇਰੀ ਨਗਰੀ ਆਇਆ ਹਾਂ। ਧਰਮ ਰਾਜ ਨੇ ਉਸਨੂੰ ਕਿਹਾ ਕਿ ਏਥੇ ਕੇਵਲ ਪਾਪੀ ਆ ਸਕਦੇ ਹਨ ਤੂੰ ਇਥੇਂ ਨਹੀਂ ਰਹਿ ਸਕਦਾ। ਇਹ ਸੁਣਕੇ ਉਹ ਰੋ ਪਿਆ ਤੇ ਬੜੀ ਅਧੀਨਗੀ ਨਾਲ ਕਹਿਣ ਲਗਾ ਕਿ ਮੈਨੂੰ ਏਥੋਂ ਨਾ ਕਢੋ, ਮੈਂ ਜਾਕੇ ਆਪਣਾ ਟੱਬਰ ਭੀ ਨਾਲ ਲੈ ਆਉਂਦਾ ਹਾਂ ਤੇ ਏਥੇ ਕਿਸੇ ਬਲਦੇ ਭਾਂਬੜ ਦੇ ਕਿਨਾਰੇ ਹੀ ਬੈਠਾ ਰਹਿਣ ਦੀ ਛੁਟੀ ਦੇ ਛਡਣੀ ਪਰ ਘਰ ਮੈਥੋਂ ਨਹੀਂ ਰਹਿ ਹੋਣਾ ਓਥੇ ਤਾਂ ਮੈਂ ਪਾਲੇ ਨਾਲ ਮਰ ਜਾਵਾਂਗਾ। ਬਾਰਾਂ ਮਹੀਨੇ ਮੈਨੂੰ ਪਾਲਾ ਲਗਦਾ ਰਹਿੰਦਾ ਹੈ। ਚਾਰ ਮਹੀਨੇ ਪਾਲਾ ਇਡੇ ਕਹਿਰਾਂ ਦਾ ਪੈਂਦਾ ਹੈ ਕਿ ਸਾਡੇ ਐਨ ਰੋਮ ਰੋਮ ਵਿਚ ਧਸ ਜਾਂਦਾ ਹੈ ਤੇ ਉਸ ਤੋਂ ਅਗਲੇ ਚਾਰ ਮਹੀਨੇ ਤਕ ਉਸਦੀ ਠੰਢ ਬੜੀ ਮੁਸ਼ਕਲ ਨਾਲ ਨਿਕਲਦੀ ਹੈ। ਫਿਰ ਜਦ ਨੌਵਾਂ ਮਹੀਨਾ ਚੜਦਾ ਹੈ ਤਾਂ ਸਾਹਮਣਿਓਂ ਪਾਲਾ ਆਉਂਦਾ ਯਾਦ ਆ ਜਾਂਦਾ ਹੈ ਤੇ ਬੱਸ ਫਿਰ ਚਾਰ ਮਹੀਨੇ ਉਸੇ ਪਾਲੇ ਦੇ ਸਹਿਮ ਵਿਚ ਹੱਡ ਕੁੜਕਦੇ ਰਹਿੰਦੇ ਹਨ। ਇਉਂ ਸਾਰੇ ਵਰ੍ਹੇ ਵਿਚ ਕੋਈ ਸਾਹ ਸੁਖ ਦਾ ਨਹੀਂ ਆਉਂਦਾ। ਧਰਮ ਰਾਜ ਨੂੰ ਉਸਦੀ ਇਹ ਵਿਥਿਆ ਸੁਣ ਬੜਾ ਹਾਸਾ ਤੇ ਨਾਲੇ ਉਸ ਦੀ ਸਰਲਤਾ ਉਤੇ ਤਰਸ ਬੀ ਆਇਆ ਉਸਨੇ ਕਿਹਾ ਕਿ ਹੁਣ

ਤੂੰ ਜਾਹ ਇਕ ਛੋਟੀ ਜਿਹੀ ਚੱਕੀ ਤੈਨੂੰ ਇਨਾਮ ਦਿੰਦੇ ਹਾਂ, ਇਸਨੂੰ ਲੈ ਜਾਹ। ਇਸ ਕੋਲੋਂ ਜੋ ਚੀਜ਼ ਮੰਗੇਂਗਾ ਮਿਲ ਜਾਏਗੀ ਤੇ ਜਦੋਂ ਕੋਈ ਚੀਜ਼ ਲੈਣੀ ਹੋਵੇ ਤਾਂ ਕਿਹਾ ਕਰੀਂ :-

'ਚੱਲ ਮੇਰੀ ਚੱਕੀ ਪੀਸ, ਫਲਾਨੀ ਚੀਜ਼ ਪੀਸ ਤੇ ਜਲਦੀ ਪੀਸ, ਜਦੋਂ ਤੇਰੇ ਮਤਲਬ ਜਿੰਨੀ ਚੀਜ਼ ਹੋ ਜਾਵੇ, ਤੂੰ ਇਸਨੂੰ ਬੰਦ ਕਰਨਾ ਚਾਹੇਂ ਤਾਂ ਕਹਿ ਦਿਆ ਕਰੀਂ ਕਿ:-

ਬੱਸ ਬੱਚੀ ਬੱਸ।

ਚੱਕੀ ਲੈਕੇ ਤੇ ਧਰਮ ਰਾਜ ਦਾ ਧੰਨਵਾਦ ਕਰਕੇ ਉਹ ਉਨ੍ਹੀਂ ਰਾਹੀਂ ਵਾਪਸ ਆ ਗਿਆ ਤੇ ਆਉਂਦਿਆਂ ਹੀ ਚੱਕੀ ਨੂੰ ਕਹਿਣ ਲਗਾ ਕਿ:-

ਚੱਲ ਮੇਰੀ ਚੱਕੀ ਪੀਸ, ਮਕਾਨ ਪੀਸ ਤੇ ਜਲਦੀ ਪੀਸ।

ਚੱਕੀ ਚੱਲ ਪਈ ਇੱਟਾਂ ਘੜੀਆਂ ਘੜਾਈਆਂ ਨਿਕਲਨ ਲਗ ਪਈਆਂ ਤੇ ਆਪਣੇ ਆਪ ਕੰਧਾਂ ਬਣਨ ਲਗ ਪਈਆਂ। ਉਸਦੇ ਦੇਖਦੇ ਦੇਖਦੇ ਆਲੀਸ਼ਾਨ ਮਕਾਨ ਉਸਰ ਖੜਾ ਹੋਇਆ। ਹੁਣ ਉਸਨੇ 'ਬੱਸ ਬੱਚੀ ਬੱਸ', ਕਹਿਕੇ ਉਸਨੂੰ ਬੰਦ ਕੀਤਾ। ਇਹ ਹਾਲ ਤੱਕਕੇ ਉਸਦੇ ਆਂਢੀ ਗੁਆਂਢੀ ਤੇ ਭਰਾ ਉਸਨੂੰ ਮਿਲਨ ਆਏ, ਸੂੰਹਾਂ ਕੱਢਣ ਲਗੇ ਕਿ ਇਹ ਕਿਵੇਂ ਦਿਨੋਂ ਦਿਨ ਅਮੀਰ ਹੋਣ ਲਗ ਪਿਆ ਹੈ, ਕਿਥੋਂ ਇਸਨੂੰ ਕੋਈ ਖਜ਼ਾਨਾ ਲਭ ਪਿਆ ਹੈ ਯਾ ਕੋਈ ਭੂਤ ਵੱਸ ਵਿਚ ਹੋ ਗਿਆ ਹੈ। ਇਹ ਵਿਚਾਰਾ ਵਲਛਲੀਆ ਸੀ ਹੀ ਨਹੀਂ। ਫੇਰ ਇਕ ਦਿਨ ਇਹ ਭਰਾ ਨੂੰ ਮਿਲਕੇ ਉਸਦਾ ਬੜਾ ਸ਼ੁਕਰ ਗੁਜ਼ਾਰ ਹੋਇਆ ਕਿ ਤੂੰ ਮੈਨੂੰ ਜਹੰਨਮ ਜਾਣ ਵਾਸਤੇ ਕਿਹਾ ਸੀ ਤਾਂ ਹੀ ਮੇਰਾ ਇਤਨਾ ਐਸ਼੍ਵਰਜ ਵਧਿਆ ਤੇ ਅੰਦਰ ਲਿਜਾਕੇ ਉਹ ਚੱਕੀ ਦਿਖਾ ਦਿੱਤੀ ਤੇ ਦੱਸ ਦਿੱਤਾ ਕਿ ਮੈਂ ਸਭ ਕੁਝ ਇਸੇ ਕੋਲੋਂ ਲਿਆ ਹੈ ਜਦ ਲੋੜ ਪੈਂਦੀ ਹੈ ਤਾਂ ਇਸਨੂੰ ਕਹਿ ਦਿੰਦਾ ਹਾਂ 'ਚਲ ਮੇਰੀ ਚੱਕੀ

ਪੀਸ ਫਲਾਣੀ ਚੀਜ਼ ਪੀਸ ਤੇ ਜਲਦੀ ਪੀਸ ਤਾਂ ਇਹ ਉਹੋ ਚੀਜ਼ ਪੈਦਾ ਕਰ ਦਿੰਦੀ ਹੈ।

ਇਹ ਸੁਣਦਿਆਂ ਹੀ ਅਮੀਰ ਭਰਾ ਦੇ ਮੂੰਹ ਵਿਚ ਪਾਣੀ ਭਰ ਆਇਆ ਤੇ ਹੋਰ ਗਲ ਸੁਣਨ ਤੋਂ ਪਹਿਲਾਂ ਹੀ ਚੱਕੀ ਦੀ ਮੰਗ ਕਰ ਦਿੱਤੀ, ਉਸ ਨੇ ਬੜੀ ਬੇਪਰਵਾਹੀ ਨਾਲ ਚੱਕੀ ਉਸ ਦੇ ਸਪੁਰਦ ਕਰ ਦਿੱਤੀ, ਉਹ ਚੱਕੀ ਲੈਂਦਾ ਹੀ ਕਾਹਲਾ ਹੋ ਘਰ ਨੂੰ ਨੱਸ ਪਿਆ ਕਿ ਮਤਾਂ ਇਹ ਹੁਣੇ ਵਾਪਸ ਨਾਂ ਮੰਗ ਲਵੇ।

ਉਹ ਅਮੀਰ ਭਰਾ ਦਾ ਇਕ ਕਾਰਖਾਨਾ ਸੀ ਜਿਥੇ ਦੁਪਹਿਰਾਂ ਨੂੰ ਛੁਟੀ ਹੁੰਦੀ ਸੀ ਤੇ ਨੌਕਰ ਚਾਕਰ ਸਾਰੇ ਦਲੀਆ ਖਾਂਦੇ ਹੁੰਦੇ ਸਨ, ਉਸ ਦਿਨ ਉਸਨੇ ਆਪਣੇ ਸਾਰੇ ਨੌਕਰਾਂ ਨੂੰ ਕਹਿ ਦਿਤਾ ਕਿ ਆਓ ਅੱਜ ਤੁਹਾਨੂੰ ਦਲੀਆ ਮੈਂ ਖੁਵਾਵਾਂਗਾ। ਚੱਕੀ ਨੂੰ ਉਸੇ ਤਰ੍ਹਾਂ ਕਹਿਕੇ ਚਲਾ ਲਿਆ, ਦਲੀਆ ਨਿਕਲਣ ਲਗ ਗਿਆ ਤੇ ਨੌਕਰ ਆਪੋ ਆਪਣੇ ਭਾਂਡੇ ਭਰਵਾ ਭਰਵਾ ਕੇ ਖਾਣ ਲਗ ਪਏ, ਜਦ ਸਾਰੇ ਭੁਗਤ ਗਏ ਤਦ ਵੀ ਚਕੀ ਉਸੇ ਤਰ੍ਹਾਂ ਚੱਲੀ ਜਾਏ ਤੇ ਦਲੀਆ ਵਗੀ ਜਾਏ, ਬੰਦ ਕਰਨ ਦੀ ਜਾਚ ਚੱਕੀ ਲਿਔਣ ਵੇਲੇ ਕਾਹਲੀ ਵਿਚ ਪੁਛਣੀ ਯਾਦ ਹੀ ਨਹੀ ਸੀ ਰਹੀ। ਸੋ ਪਹਿਲੋਂ ਤਾਂ ਉਸਨੂੰ ਬਥੇਰਾ ਉਸਨੇ ਆਖਿਆ ਕਿ ਚੱਕੀਏ ਹੁਣ ਬੱਸ ਕਰ, ਜਾ ਸਾਰੇ ਖਾ ਚੁਕੇ ਹਨ, ਪਰ ਜਦ ਬੰਦ ਨਾਂ ਹੀ ਹੋਈ ਤਾਂ ਗੁਸੇ ਹੋਕੇ ਹੁਕਮ ਬੀ ਦਿਤੇ ਤੇ ਅੰਤ ਰੱਸਿਆਂ ਨਾਲ ਬੰਨ੍ਹਣ ਦੀ ਵੀ ਕੋਸ਼ਸ਼ ਕੀਤੀ ਪਰ ਚਲਦੀ ਚੱਕੀ ਨੂੰ ਕੌਣ ਬੰਨ ਸਕਦਾ ਹੈ। ਸਾਰਾ ਕਾਰਖਾਨਾ ਰਿੱਝੇ ਦਲੀਏ ਨਾਲ ਭਰ ਗਿਆ, ਫਰਸ਼ਾਂ ਤੇ ਚਾਰ ਚੁਫੇਰੇ ਦਲੀਆ ਹੀ ਦਲੀਆ ਹੋ ਗਿਆ। ਖੇਤਾਂ ਵਿਚ ਵੀ ਦਲੀਆ ਵਹਿ ਟੁਰਿਆ, ਜਦ ਮੋਢੇ ਮੋਢੇ ਦਲੀਆ ਚੜ ਗਿਆ ਤਾਂ ਅਮੀਰ ਭਰਾ ਅਪਣੇ ਭਰਾ ਨੂੰ ਲੈਣ ਗਿਆ ਤੇ ਬੇੜੀ ਤੇ ਬਿਠਾ ਕੇ ਚੱਕੀ ਕੋਲ ਪਹੁੰਚਾਇਆ। ਉਸ

ਨੇ 'ਬੱਸ ਬੱਚੀ ਬੱਸ' ਕਹਿਕੇ ਚੱਕੀ ਬੰਦ ਕਰਾਈ ਤੇ ਘਰ ਲੈ ਆਇਆ।

ਅਜੇ ਥੋੜੇ ਹੀ ਦਿਨ ਗੁਜਰੇ ਸਨ ਕਿ ਇਕ ਜਹਾਜ਼ ਲੰਘਦਾ ਇਥੇ ਕੁਝ ਘੰਟਿਆਂ ਲਈ ਕਿਨਾਰੇ ਆਣ ਲਗਾ। ਜਹਾਜ਼ ਦਾ ਕਪਤਾਨ ਸ਼ਹਰ ਵਿਚ ਆਇਆ ਤੇ ਇਸ ਚੱਕੀ ਵਾਲੇ ਪਾਸ ਭੀ ਆਇਆ, ਮਿਲਿਆ ਤੇ ਲਗਾ ਟਪਾਰਾਂ ਮਾਰਨ ਕਿ ਮੈਂ ਦੁਨੀਆਂ ਵਿਚ ਬੜਾ ਕੁਝ ਵੇਖਿਆ, ਬੜੇ ਅਜੂਬੇ ਤੱਕੇ। ਤਦ ਉਸ ਚੱਕੀ ਵਾਲੇ ਨੇ ਕਿਹਾ ਕਿ ਕੀ ਤੂੰ ਜਹੰਨਮ ਵੀ ਵੇਖਿਆ ਹੈ?

ਕਪਤਾਨ : ਨਹੀਂ।

ਚੱਕੀ ਵਾਲਾ : ਫਿਰ ਤੂੰ ਕੀ ਵੈਖਿਆ?

ਮੈਂ ਉਥੋਂ ਇਕ ਛੋਟੀ ਜਿਹੀ ਚੱਕੀ ਲਿਆਇਆ ਹਾਂ, ਲੈ ਦੇਖ ਉਸ ਵਿਚ ਕਿਨੇ ਗੁਣ ਹਨ।

ਇਹ ਕਹਿਕੇ ਉਸਨੇ ਉਸਨੂੰ ਚੱਕੀ ਦਿਖਾਈ ਤੇ ਦਸਿਆ ਕਿ ਜਦੋਂ ਕਿਸੇ ਚੀਜ਼ ਦੀ ਲੋੜ ਹੁੰਦੀ ਤੇ ਮੈਂ ਕਹਿੰਦਾ ਹਾਂ: ਚਲ ਮੇਰੀ ਚੱਕੀ ਪੀਸ ਤੇ ਫਲਾਨੀ ਚੀਜ਼ ਪੀਸ ਤੇ ਜਲਦੀ ਪੀਸ। ਗਲ ਅਜੇ ਪੂਰੀ ਨਹੀਂ ਸੀ ਹੋਈ ਕਿ ਕਪਤਾਨ ਭੀ ਮੋਹਤ ਹੋ ਗਿਆ ਤੇ ਕਾਹਲੀ ਨਾਲ ਝੱਟ ਕੁਝ ਦਿਨਾਂ ਲਈ ਚੱਕੀ ਦੀ ਮੰਗ ਇਸ ਨੇ ਭੀ ਕਰ ਦਿਤੀ। ਉਸਨੇ ਇਸਨੂੰ ਭੀ ਕੋਈ ਨਾਂਹ ਨਾ ਕੀਤੀ ਤੇ ਚੱਕੀ ਚੁੱਕ ਕੇ ਹਵਾਲੇ ਕਰ ਦਿੱਤੀ। ਇਨੇ ਨੂੰ ਕਪਤਾਨ ਦੇ ਜਹਾਜ਼ ਦੇ ਟੁਰਨ ਦਾ ਵੇਲਾ ਹੋ ਚੁਕਾ ਸੀ, ਸੋ ਉਹ ਕਾਹਲੀ ਕਾਹਲੀ ਜਹਾਜ਼ ਤੇ ਪੁੱਜਾ ਤੇ ਝੱਟ ਜਹਾਜ਼ ਤੋਰ ਦਿੱਤਾ। ਜਦ ਜਹਾਜ਼ ਸਮੁੰਦਰ ਦੇ ਵਿਚਾਲੇ ਪੁੱਜਾ ਤਾਂ ਪਤਾ ਲਗਾ ਕਿ ਖਾਣੇ ਦਾਣੇ ਦਾ ਮਾਲ ਤਾਂ ਸਾਰਾ ਖਰੀਦਿਆ ਗਿਆ ਹੈ ਤੇ ਜਹਾਜ਼ ਤੇ ਆ ਗਿਆ ਹੈ, ਪਰ ਲੂਣ ਖਰੀਦਣ ਗਿਆ ਇਕ ਆਦਮੀ ਨਹੀਂ ਆਇਆ ਤੇ ਲੂਣ ਤੋਂ ਬਿਨਾ ਜਹਾਜ਼ ਦੇ ਮੁਸਾਫਰ ਕੀ ਖਾਣਗੇ। ਇਸ ਲਈ ਵਿਚਾਰ ਹੋਈ

ਕਿ ਜਹਾਜ਼ ਪਿਛੇ ਮੋੜ ਲਿਆ ਜਾਵੇ ਤੇ ਲੂਣ ਵਾਲੇ ਨੂੰ ਨਾਲ ਲੈ ਲਿਆ ਜਾਵੇ, ਪਰ ਕਪਤਾਨ ਨੇ ਕਿਹਾ ਕਿ ਜਹਾਜ਼ ਨੂੰ ਅਗੇ ਹੀ ਦੇਰ ਹੋ ਚੁਕੀ ਹੈ ਹੁਣ ਅਟਕਣਾ ਠੀਕ ਨਹੀਂ, ਮੇਰੇ ਪਾਸ ਚੱਕੀ ਹੈ ਤੇ ਜਿੰਨਾ ਚਾਹੋ ਲੂਣ ਤੁਹਾਨੂੰ ਓਹ ਪੈਦਾ ਕਰਕੇ ਦੇ ਸਕਦੀ ਹੈ। ਸੋ ਉਸੇ ਵੇਲੇ ਚੱਕੀ ਨੂੰ ਕਿਹਾ ਗਿਆ ਕਿ :-

ਚੱਲ ਮੇਰੀ ਚੱਕੀ ਪੀਸ ਲੂਣ ਪੀਸ ਤੇ ਜਲਦੀ ਪੀਸ।

ਚੱਕੀ ਚੱਲ ਪਈ ਤੇ ਲੂਣ ਹੀ ਲੂਣ ਪੀਸਣ ਲਗ ਗਈ, ਢੇਰਾਂ ਦੇ ਢੇਰ ਲਗੇ, ਡੈਕ ਭਰ ਗਿਆ, ਹੇਠਲੇ ਗੁਦਾਮ ਭਰ ਗਏ, ਕਮਰੇ ਵੀ ਭਰ ਗਏ ਪਰ ਚੱਕੀ ਬੰਦ ਹੋਣ ਵਿਚ ਹੀ ਨਾਂ ਆਵੇ, ਕਪਤਾਨ ਨੇ ਕਾਹਲੀ ਵਿਚ ਬੰਦ ਕਰਨ ਵਾਲੇ ਅੱਖਰ ਪੂਰੇ ਸੁਣੇ ਹੀ ਨਹੀਂ ਸਨ। ਜਦ ਮਣਾਂ ਮੂੰਹੀ ਲੂਣ ਜਹਾਜ਼ ਤੇ ਹੋ ਗਿਆ ਤਾਂ ਲਗ ਪਿਆ ਜਹਾਜ਼ ਡੁਬਣ, ਸਾਰਿਆਂ ਨੂੰ ਜਾਨਾਂ ਦਾ ਖਤਰਾ ਪੈ ਗਿਆ, ਪਰ ਚੱਕੀ ਅਜੇ ਬੀ ਚੱਲ ਰਹੀ ਸੀ, ਹਫੜਾ ਤਫੜੀ ਵਿਚ ਕੁਝ ਨਾ ਸੁਝੇ ਕਿ ਕੀ ਕੀਤਾ ਜਾਏ, ਆਖਰ ਇਕ ਨੇ ਸਲਾਹ ਦਿੱਤੀ ਕਿ ਇਸ ਚੱਲਦੀ ਚੱਕੀ ਨੂੰ ਤਾਂ ਸਮੁੰਦਰ ਵਿਚ ਸੁਟੋ, ਤਾਕਿ ਜਹਾਜ਼ ਤਾਂ ਡੁਬਣੋ ਬਚ ਜਾਵੇ ਤੇ ਜਾਨਾਂ ਬਚ ਰਹਿਣ, ਸੋ ਇਵੇਂ ਕੀਤਾ ਗਿਆ। ਚਲਦੀ ਚੱਕ੍ਰੀ ਨੂੰ ਸਮੁੰਦਰ ਵਿਚ ਰੋੜ੍ਹ ਦਿਤਾ ਤੇ ਜਾਨਾਂ ਬਚਾ ਲਈਆਂ, ਪਰ ਦੂਜੇ ਪਾਸੇ ਉਹ ਚੱਕੀ ਸਮੁੰਦਰ ਦੀ ਤਹਿ ਵਿਚ ਪਈ ਹੋਈ ਅਜੇ ਤਕ ਚਲੀ ਜਾਂਦੀ ਹੈ ਤੇ ਲੂਣ ਹੀ ਲੂਣ ਪੈਦਾ ਕਰੀ ਜਾਂਦੀ ਹੈ, ਇਹੋ ਹੀ ਕਾਰਨ ਹੈ ਕਿ ਸਮੁੰਦਰ ਖਾਰਾ ਹੈ ਤੇ ਦਿਨੋਂ ਦਿਨ ਵਧੀਕ ਖਾਰਾ ਹੁੰਦਾ ਜਾਂਦਾ ਹੈ।

*ਭਾਵ* - ਇਸ ਕਹਾਣੀ ਤੋਂ ਸਿੱਟਾ ਇਹ ਨਿਕਲਦਾ ਹੈ ਕਿ ਸੱਚ ਦੀ ਸਦਾ ਜੈ ਹੈ। ਗਰੀਬ ਭਰਾ ਭਾਵੇਂ ਕਿੰਨਾ ਹੀ ਭੋਲਾ ਸੀ ਤੇ ਤਕਲੀਫਾਂ ਵਿਚ ਫਸਦਾ ਰਿਹਾ ਪਰ ਅੰਤ ਉਸ ਦੇ ਵਲ

ਛਲੀਏ ਨਾ ਹੋਣ ਨੇ ਤੇ ਸ਼ਰਾਫਤ ਨੇ ਉਸਨੂੰ ਜਹੰਨਮ ਜੇਹੀ ਥਾਵੇਂ ਬੀ ਸੁਖ ਦਿੱਤਾ ਤੇ ਅੰਤ ਸੁਖਾਂ ਵਿਚ ਵਸਾ ਦਿਤਾ। ਦੂਜੇ ਕਾਹਲੇ ਤੇ ਗੁਸੈਲ ਲੋਕੀਂ ਸਦਾ ਸਤਕੀਫਾਂ ਵਿਚ ਫਸਦੇ ਹਨ ਤੇ ਤੀਜੇ ਕਿਸੇ ਕੰਮ ਦਾ ਲਗਾਤਾਰ ਹੋਣਾ ਬੀ ਇਕ ਆਲਮਗੀਰ ਨਤੀਜਾ ਪੈਦਾ ਕਰ ਵਿਖਾਉਂਦਾ ਹੈ ਜਿਵੇਂ ਛੋਟੀ ਜਿਹੀ ਚੱਕੀ ਨੇ ਭਾਰੀ ਸਮੁੰਦਰ ਖਾਰਾ ਕਰ ਦਿੱਤਾ ਦੀ ਵਾਰਤਾ ਉਪਦੇਸ਼ ਦੇਂਦੀ ਹੈ।



ਕਹਿੰਦੇ ਹਨ ਇਕ ਸੀ ਜਾਦੂਗਰਨੀ, ਇਹਦੇ ਪੁਤ ਨੇ ਮਕੀ ਬੀਜੀ ਹੋਈ ਸੀ, ਇਕ ਦਿਨ ਮਾਂ ਨੂੰ ਕਹਿਣ ਲਗਾ ਕਿ ਅੰਮਾਂ ਮਕਈ ਤਕੜੀ ਹੋ ਗਈ ਹੈ, ਜਾਨਵਰ ਪੈਣ ਦਾ ਡਰ ਹੈ ਜੇ 'ਡਰਾਉਨਾ' ਬਣਾ ਦੇਵੇਂ ਤਾਂ ਉਹਨੂੰ ਖੇਤ ਵਿਚ ਖੜਾ ਕਰ ਦੇਵਾਂ, ਮਕਈ ਦਾ ਬਚਾ ਹੋ ਜਾਏਗਾ।

ਜਾਦੂਗਰਨੀ ਨੇ ਸੋਚਿਆ ਕਿ ਅਗੇ ਤਾਂ 'ਡਰਾਉਨੇਂ' 'ਡਰਾਉਣੀ' ਸ਼ਕਲ ਦੇ ਬਣਾਇਆ ਕਰਦੀ ਸੀ ਇਸ ਵੇਰ 'ਡਰਾਉਨਾ' ਅਜਿਹਾ ਬਣਾਵਾਂ ਜੋ ਆਪਣੀ ਤਰਾਂ ਦੀ ਨਵੀਂ ਚੀਜ਼ ਹੋਵੇ।

ਇਕ ਦਿਨ ਸਵੇਰੇ ਉਠ ਬੈਠੀ ਤੇ ਲਕੜਾਂ ਲੈਕੇ ਲਤਾਂ ਬਾਹਾਂ ਘੜੀਆਂ ਫਿਰ ਇਕ ਬੋਰੀ ਵਿਚ ਤੂੜੀ ਪਾਕੇ ਧੜ ਬਣਾਇਆ, ਸਿਰ ਦੀ ਥਾਂ ਇਕ ਸੁਕਾ ਕਦੂ ਜੋੜਿਆ ਤੇ ਚਾਕੂ ਨਾਲ ਕਦੂ ਵਿਚ ਸੁਰਾਖ ਕਰਕੇ ਅਖਾਂ ਤੇ ਮੂੰਹ ਬਣਾਇਆ, ਨਕ ਦੀ ਥਾਂ ਇਕ ਕਿਲੀ ਬੰਨ੍ਹ ਦਿਤੀ, ਫਿਰ ਇਕ ਕੁੜਤਾ ਲਿਆ ਕੇ ਪਾ ਦਿਤਾ। ਮੂੰਹ ਤੇ ਰਗੰ ਰੋਗਨ ਕਰਕੇ ਸਿਰ ਤੇ ਖੰਭਾਂ ਵਾਲੀ ਟੋਪੀ ਰਖਕੇ ਜਦ ਆਪਣੇ ਬਣਾਏ ਇਸ 'ਡਰਾਉਨੇਂ' ਨੂੰ ਵੇਖਿਆ ਤਦ ਉਹਨੂੰ ਡਾਢਾ ਪਸੰਦ ਆਇਆ ਤੇ ਕਹਿਣ ਲਗੀ ਕਿ

ਇਹ ਤਾਂ ਸ਼ਕਲ ਵਕਲ ਵਿਚ ਕਈ ਤੁਰਦੇ ਫਿਰਦੇ ਇਨਸਾਨਾਂ ਨਾਲੋਂ ਚੰਗਾ ਬਣ ਗਿਆ ਹੈ। ਉਸਨੇ ਆਪਣੇ ਜਾਦੂ ਨਾਲ ਉਹਦੇ ਵਿਚ ਜਾਨ ਪਾ ਦਿੱਤੀ। ਹੁਣ ਜਦ ਉਹਦੇ ਨਾਲ ਗਲਾਂ ਕੀਤੀਆਂ ਤਦ ਉਸ ਨੇ ਅਜੇਹੀ ਸਿਆਣਪ ਤੇ ਚਤੁਰਤਾ ਨਾਲ ਗਲਾਂ ਕੀਤੀਆਂ ਕਿ ਜਾਦੂਗਰਨੀ ਦੰਗ ਰਹਿ ਗਈ। ਜਾਦੂਗਰਨੀ ਨੂੰ ਖਿਆਲ ਆਇਆ ਕਿ ਇਸ ਪਿੰਡ ਦਾ ਸੇਠ ਆਪਣੀ ਲੜਕੀ ਦਾ ਸਵੰਬਰ ਕਰਨਾ ਚਾਹੁੰਦਾ ਹੈ, ਇਸਨੂੰ ਉਹਦੇ ਪਾਸ ਭੇਜਾਂ। ਇਹ ਸੋਚ ਕੇ ਉਸ ਨੇ ਆਪਣੇ 'ਡਰਾਉਣੇ' ਨੂੰ ਸੇਠ ਦੇ ਘਰ ਭੇਜਿਆ। ਡਰਾਉਣੇ ਨੇ ਸੇਠ ਦੀ ਲੜਕੀ ਨਾਲ ਗਲਾਂ ਬਾਤਾਂ ਵਿਚ ਵਾਕ ਰਚਨਾਂ ਦਾ ਕਮਾਲ ਦਸਿਆ ਤੇ ਕਈ ਤਰਾਂ ਦੇ ਮੁਹਾਵਰੇ ਤੇ ਅਲੰਕਾਰ ਵਰਤੇ ਜਿਨਾਂ ਤੋਂ ਸੇਠ ਦੀ ਲੜਕੀ ਉਸਤੇ ਮੋਹਤ ਹੋ ਗਈ। ਜਿਥੇ ਬੈਠੇ ਇਹ ਦੋਨੋਂ ਗਲਾਂ ਕਰ ਰਹੇ ਸਨ ਉਸ ਕਮਰੇ ਵਿਚ ਇਕ ਆਦਮ ਕਦ ਸ਼ੀਸ਼ਾ ਲਗਾ ਹੋਇਆ ਸੀ, ਗਲਾਂ ਕਰਦਿਆਂ 'ਡਰਾਉਣੇ' ਦੀ ਨਜ਼ਰ ਉਸ ਸ਼ੀਸ਼ੇ ਤੇ ਜਾ ਪਈ, ਜਿਸ ਵਿਚ ਉਹਨੂੰ ਆਪਣੀ ਸ਼ਕਲ ਨਜ਼ਰ ਪੈਂਦਿਆਂ ਹੀ ਸੋਝੀ ਹੋ ਗਈ ਕਿ ਮੈਂ ਅਸਲ ਵਿਚ ਆਦਮੀ ਨਹੀਂ 'ਡਰਾਉਣਾ' ਹਾਂ ਉਹ ਝਟ ਆਪਣੀ ਥਾਂ ਤੋਂ ਉਠ ਖੜੋਤਾ ਤੇ ਬਾਹਰ ਨਸ ਕੇ ਜਾਦੂਗਰਨੀ ਪਾਸ ਆ ਗਿਆ।

ਉਸ ਵੇਲੇ ਉਹਦੀ ਸ਼ਕਲ ਡਰਾਉਣੇ ਦੀ ਸੀ ਤੇ ਸਰੀਰ ਦਾ ਪਿੰਜਰ ਖੜ ਖੜ ਕਰ ਰਿਹਾ ਸੀ। ਜਾਦੂਗਰਨੀ ਨੇ ਜਦ ਇਸ ਨੂੰ ਵੇਖਿਆ ਤਦ ਬੜੀ ਹੈਰਾਨੀ ਨਾਲ ਪੁਛਿਆ ਕਿ ਤੈਨੂੰ ਕਿਸੇ ਕੀ ਆਖਿਆ ਹੈ, ਜੋ ਆਪਣੇ ਆਪ ਵਿਚ ਇਨਾਂ ਲੱਜਤ ਤੇ ਸ਼ਰਮਿੰਦਾ ਹੋ ਰਿਹਾ ਹੈਂ? ਜਿਸ ਨੇ ਤੈਨੂੰ ਕੁਛ ਕਿਹਾ ਹੈ ਮੈਨੂੰ ਉਹਦਾ ਪਤਾ ਦਸ ਮੈਂ ਹੁਣੇ ਉਸਨੂੰ ਭਸਮੀ ਭੂਤ ਕਰ ਦੇਂਦੀ ਹਾਂ।

ਡਰਾਉਣਾ: ਮੈਨੂੰ ਕਿਸੇ ਕੁਝ ਨਹੀਂ ਕਿਹਾ।

ਜਾਦੂਗਰਨੀ: ਜੇ ਤੈਨੂੰ ਕਿਸੇ ਕੁਛ ਨਹੀਂ ਕਿਹਾ ਤਾਂ ਤੂੰ ਆਪਣੀ ਹਾਲਤ ਏਨੀ ਭੈੜੀ ਕਿਉਂ ਬਣਾ ਲਈ ਹੈ?

ਡਰਾਉਣਾ: ਮੈਂ ਆਪਣਾ ਆਪ ਸ਼ੀਸ਼ੇ ਵਿਚ ਵੇਖਿਆ ਹੈ ਕਿ ਮੈਂ ਆਦਮੀ ਨਹੀਂ ਲਕੜ ਤੇ ਤੂੜੀ ਦਾ ਜੋੜਿਆ 'ਡਰਾਉਣਾ' ਹਾਂ।

ਜਾਦੂਗਰਨੀ ਨੇ ਗੁਸੇ ਹੋ ਧੱਕਾ ਦਿਤਾ, ਜਿਸ ਤੋਂ ਉਹ ਬੇਜਾਨ ਡਰਾਉਣਾ ਬਣਕੇ ਧਰਤੀ ਤੇ ਡਿਗ ਪਿਆ।

ਜਾਦੂਗਰਨੀ ਕਹਿਣ ਲਗੀ ਸੰਸਾਰ ਵਿਚ ਅਨੇਕਾਂ ਆਦਮੀ ਅਜੇਹੇ ਹਨ ਜੇਹੜੇ ਅਕਲ ਵਲੋਂ ਖ਼ਾਲੀ ਹੋਣ ਕਰਕੇ ਡਰਾਉਣੇ ਹੋਣ ਤੇ ਵੀ ਆਪਣੇ ਆਪ ਨੂੰ ਨਹੀਂ ਪਛਾਣਦੇ ਤੇ ਕਈ ਡਰਾਉਣੇ ਅਜੇਹੇ ਹੁੰਦੇ ਹਨ ਜੋ ਅਕਲ ਸ਼ਕਲ ਦੇ ਹੁੰਦਿਆਂ ਵੀ ਆਪਣੇ ਆਪ ਨੂੰ ਪਛਾਣਦੇ ਹਨ।



ਇਕ ਕਿਸ਼ਤੀ ਵਿਚ ਕੁਝ ਆਦਮੀ ਬੈਠੇ ਦਰਿਆ ਦੀ ਸੈਰ ਕਰ ਰਹੇ ਸਨ, ਦੋ ਰੁੜ੍ਹਦੇ ਆਦਮੀਆਂ ਦੀ ਆਵਾਜ਼ ਇਨ੍ਹਾਂ ਦੇ ਕੰਨਾਂ ਵਿਚ ਪਈ। ਇਕ ਆਦਮੀ ਨੇ ਮਲਾਹ ਨੂੰ ਕਿਹਾ ਕਿ ਜੇ ਤੂੰ ਇਨ੍ਹਾਂ ਦੋਨਾਂ ਦੀ ਜਾਨ ਬਚਾ ਦੇਵੇ ਤਦ ੫੦ ਰੁਪਏ ਫੀ ਆਦਮੀ ਤੈਨੂੰ ਇਨਾਮ ਦੇਵਾਂਗਾ। ਮਲਾਹ ਨੇ ਇਹ ਗਲ ਸੁਣਕੇ ਦਰਿਆ ਵਿਚ ਛਾਲ ਮਾਰ ਦਿਤੀ ਤੇ ਬੜੀ ਤੇਜ਼ੀ ਨਾਲ ਤਰਦਾ ਰੁੜ੍ਹਦੇ ਜਾਂਦਿਆਂ ਦੇ ਪਾਸ ਜਾ ਪੁਜਾ। ਪਹਿਲਾਂ ਇਕ ਆਦਮੀ ਨੂੰ ਫੜਿਆ ਫਿਰ ਉਸਨੂੰ ਵੇਖਕੇ ਰੁੜ੍ਹਨ ਲਈ ਛਡ ਦਿਤਾ ਤੇ ਦੂਜੇ ਨੂੰ ਫੜਕੇ ਸਹਾਰਾ ਦੇ ਕੇ ਕੰਢੇ ਜਾ ਲਾਇਆ। ਇਸ ਤਰ੍ਹਾਂ ਇਕ ਤਾਂ ਰੁੜ੍ਹਦਾ ਡੁਬ ਗਿਆ ਤੇ ਦੂਜੇ ਦੀ ਜਾਨ ਬਚ ਗਈ।

ਕਿਸ਼ਤੀ ਵਿਚ ਬੈਠਿਆਂ ਵਿਚੋਂ ਕਿਸੇ ਨੇ ਕਿਹਾ ਕਿ ਡੁਬਣ ਵਾਲੇ ਦੀ ਉਮਰ ਪੂਰੀ ਹੋ ਗਈ ਸੀ, ਇਸ ਵਾਸਤੇ ਤੂੰ ਉਸ ਦੇ ਰੋਣ ਧੋਣ ਦੀ ਵੀ ਪ੍ਰਵਾਹ ਨਾ ਕੀਤੀ।

ਮਲਾਹ ਹਸ ਪਿਆ ਤੇ ਆਖਣ ਲਗਾ ਜੋ ਕੁਛ ਤੁਸਾਂ ਕਿਹਾ ਹੈ ਗਲ ਇਸੇ ਤਰ੍ਹਾਂ ਹੀ ਹੈ, ਪਰ ਉਹਦੇ ਡੁਬਣ ਵਿਚ ਮੇਰੇ ਦਿਲ ਦੀ ਮੈਲ ਨੇ ਵੀ ਕੁਛ ਹਿੱਸਾ ਲਿਆ ਹੈ। ਗਲ ਕਰਨ ਵਾਲੇ ਨੇ ਕਿਹਾ ਉਹ ਕਿਵੇਂ। ਮਲਾਹ ਨੇ ਕਿਹਾ ਕਿ ਇਕ ਵੇਰ ਡੁਬਣ ਵਾਲੇ ਨੇ ਮੈਨੂੰ ਅਕਾਰਨ ਕੋਰੜੇ ਮਾਰੇ ਸਨ ਤੇ ਦੂਜੇ ਨੇ ਰਾਹ ਵਿਚ ਮੈਨੂੰ ਥਕਿਆਂ ਵੇਖਕੇ ਆਪਣੇ ਊਠ ਤੇ ਬਿਠਾਇਆ ਸੀ।

*ਭਾਵ* - ਜੇਹੜਾ ਆਦਮੀ ਕਿਸੇ ਨਾਲ ਭਲਿਆਈ ਕਰਦਾ ਹੈ ਅਸਲ ਵਿਚ ਉਹ ਕਿਸੇ ਨਾਲ ਨਹੀਂ ਆਪਣੇ ਆਪ ਨਾਲ ਭਲਿਆਈ ਕਰਦਾ ਹੈ ਤੇ ਜੇਹੜਾ ਕਿਸੇ ਨਾਲ ਬੁਰਿਆਈ ਕਰਦਾ ਹੈ ਉਹ ਆਪਣੇ ਆਪ ਨਾਲ ਵੈਰ ਕਮਾਂਦਾ ਹੈ।



**ਇਕ** ਮਕਾਨ ਦੇ ਹੇਠਾਂ ਇੱਕ ਚੂਹਾ ਤੇ ਚੂਹੀ ਇਕ ਖੁਡ ਬਣਾਕੇ ਰਹਿੰਦੇ ਸਨ। ਉਨ੍ਹਾਂ ਦੇ ਘਰ ਇਕ ਧੀ ਪੈਦਾ ਹੋਈ ਜੇਹੜੀ ਕਿ ਬਹੁਤ ਹੀ ਖੂਬਸੂਰਤ ਸੀ। ਚੂਹਾ ਚੂਹੀ ਆਪਣੀ ਧੀ ਦੀ ਲਾਲ ਲਾਲ ਨਰਮ ਬੂਥੀ ਤੇ ਡਾਢਾ ਸੋਹਣਾ ਸਲੇਟੀ ਰੰਗ ਤੱਕ ਤੱਕਕੇ ਸਦਕੇ ਵਾਰੀ ਹੁੰਦੇ ਸਨ। ਉਨ੍ਹਾਂ ਨੇ ਆਪਣੀ ਸੁਖੇ ਲੱਧੀ ਧੀ ਦਾ ਨਾਮ 'ਕੰਕਣੀ ਕਲਾ' ਰਖਿਆ।

ਜਦ ਕੰਕਣੀ ਕਲਾ ਜਵਾਨ ਹੋ ਗਈ ਤਾਂ ਮਾਂ ਪਿਉ ਨੂੰ ਉਸਦੇ ਲਈ ਵਰ ਢੂੰਡਣ ਦਾ ਫਿਕਰ ਲਗ ਗਿਆ। ਇਡੀ ਸੋਹਣੀ ਧੀ ਦੀ ਸ਼ਾਦੀ ਵਾਸਤੇ ਉਨ੍ਹਾਂ ਨੂੰ ਕੋਈ ਚੂਹਾ ਪਸੰਦ ਨਾ ਆਇਆ।

ਇਕ ਦਿਨ ਚੂਹੇ ਚੂਹੀ ਨੇ ਆਪੋ ਵਿਚ ਦੀ ਸਲਾਹ ਕਰਕੇ ਫੈਸਲਾ ਕੀਤਾ ਕਿ ਕੰਕਣੀ ਕਲਾ ਦਾ ਵਿਆਹ ਉਸ ਨਾਲ ਕਰੀਏ ਜੋ ਦੁਨੀਆਂ ਵਿਚ ਸਭ ਤੋਂ ਵਡਾ ਹੋਵੇ। ਉਹਨਾਂ ਦੀ ਖੁਡ ਤੋਂ ਥੋੜੀ ਜਿਹੀ ਵਿੱਥ ਤੇ ਇਕ ਹੋਰ ਚੂਹਾ ਰਹਿੰਦਾ ਸੀ, ਉਸਦਾ ਨਾਮ 'ਭੂਰਾ' ਸੀ ਤੇ ਉਹ ਅਜੇ ਕਵਾਰਾ ਹੀ ਸੀ। ਜਦ ਉਸਨੇ ਕੰਕਣੀ ਕਲਾ ਦੀ ਖ਼ੂਬਸੂਰਤੀ ਦੀ ਸੋਭਾ ਸੁਣੀ, ਤਾਂ ਉਸ ਨੇ ਕਿਸੇ ਦੇ ਰਾਹੀਂ ਕੰਕਣੀ ਕਲਾ ਦੇ ਮਾਪਿਆਂ ਪਾਸ ਸੁਨੇਹਾ ਪੁਚਾ ਦਿੱਤਾ ਕਿ ਆਪਣੀ ਧੀ ਦਾ ਰਿਸ਼ਤਾ ਮੇਰੇ ਨਾਲ ਕਰ ਦਿਓ। ਚੂਹੀ ਇਹ ਸੁਣਕੇ ਅਗਭਬੂਕਾ ਹੋ ਗਈ ਤੇ ਬੋਲੀ ਕਿ ਉਹ ਕਉਣ ਹੁੰਦਾ ਹੈ ਮੇਰੀ ਧੀ ਦਾ ਨਾਉਂ ਲੈਣ ਵਾਲਾ, ਮੈਂ ਤਾਂ ਆਪਣੀ ਧੀ ਉਸਨੂੰ ਕਦੀ ਨਹੀਂ ਵਿਆਹ ਸਕਦੀ। ਚੂਹੇ ਨੇ ਕਿਹਾ ਭਲੀਏ ਲੋਕੇ ਅਸੀਂ ਤਾਂ ਫੈਸਲਾ ਹੀ ਕਰ ਚੁਕੇ ਹਾਂ ਕਿ ਦੁਨੀਆਂ ਵਿਚ ਜੋ ਸਭ ਤੋਂ ਵਡਾ ਹੈ ਉਸ ਦੇ ਲੜ ਕੰਕਣੀ ਕਲਾ ਨੂੰ ਲਾਉਣਾ ਹੈ, ਇਹ ਕੰਗਾਲਾ ਕੌਣ ਹੁੰਦਾ ਹੈ ਇਸ ਤਰ੍ਹਾਂ ਸੁਨੇਹੇ ਭੇਜਣ ਵਾਲਾ, ਆਖਰ ਗੁਸੇ ਰਾਜ਼ੀ ਹੋਕੇ ਭੂਰੇ ਦਾ ਨਿਰਾਦਰ ਕਰਕੇ ਸੁਨੇਹਾ ਲਿਆਉਣ ਵਾਲੀ ਨੂੰ ਤੋਰ ਦਿੱਤਾ ਤੇ ਫੇਰ ਸਲਾਹ ਕਰਨ ਲਗੇ ਕਿ ਵਰ ਦੀ ਢੂੰਡ ਛੇਤੀ ਕਰਨੀ ਚਾਹੀਦੀ ਹੈ। ਆਖਰ ਇਹ ਸਲਾਹ ਠਹਿਰੀ ਕਿ ਅੱਜ ਚੱਲਕੇ ਉਲੂ ਪਾਸੋਂ ਪੁਛੀਏ, ਉਹ ਬੜਾ ਸਿਆਣਾ ਜਾਨਵਰ ਹੈ ਸਾਨੂੰ ਪੂਰੀ ਦਿਲਚਸਪੀ ਨਾਲ ਸਲਾਹ ਦੇਵੇਗਾ।

ਜਾਂ ਰਾਤ ਪਈ ਤਾਂ ਉਹ ਦੋਵੇਂ ਕੰਕਣੀ ਕਲਾਂ ਨੂੰ ਘਰ ਛੱਡਕੇ ਉਸ ਪਾਸ ਪਹੁੰਚੇ। ਉਸਦੇ ਆਹਲਣੇ ਕੋਲ ਪੁਜਕੇ ਉਚੀ ਉਚੀ ਅਦਬ ਨਾਲ ਵਾਜ ਮਾਰੀ ਕਿ ਹੇ ਉਲੂ ਜੀ ਮਹਾਰਾਜ ! ਸਾਨੂੰ ਦਰਸ਼ਨ ਦਿਓ ਅਸੀਂ ਤੁਸਾਂ ਪਾਸ ਇਕ ਅਰਜ਼ ਕਰਨ ਲਈ ਆਏ ਹਾਂ। ਉਲੂ ਨੇ ਉਨ੍ਹਾਂ ਨੂੰ ਸਤਿਕਾਰ ਨਾਲ ਅੰਦਰ ਸੱਦ ਲਿਆ ਤੇ ਆਉਣ ਦਾ ਕਾਰਨ ਪੁਛਿਆ

ਜਿਸਦੇ ਉੱਤਰ ਵਿਚ ਚੂਹੇ ਨੇ ਦੱਸਿਆ ਕਿ ਮੈਂ ਆਪਣੀ ਧੀ ਦਾ ਵਿਆਹ ਕਰਨਾ ਚਾਹੁੰਦਾ ਹਾਂ, ਪਰ ਉਸ ਨਾਲ ਜੋ ਦੁਨੀਆਂ ਵਿਚ ਸਭ ਤੋਂ ਵੱਡਾ ਹੋਵੇ, ਸੋ ਤੁਸੀਂ ਮੈਨੂੰ ਦੱਸੋ ਜੋ ਦੁਨੀਆਂ ਵਿਚ ਸਭ ਤੋਂ ਵੱਡਾ ਕੌਣ ਹੈ? ਉਲੂ ਨੇ ਉੱਤਰ ਦਿਤਾ ਕਿ ਮੈਨੂੰ ਇਸ ਗਲ ਦਾ ਬਹੁਤਾ ਤਾਂ ਕੁਝ ਪਤਾ ਨਹੀਂ, ਪਰ ਇਹ ਦੱਸ ਸਕਦਾ ਹਾਂ ਕਿ ਦੁਨੀਆਂ ਵਿਚ ਸਭ ਤੋਂ ਵੱਡਾ ਸੂਰਜ ਦੇਵਤਾ ਹੈ ਜੋ ਕਿ ਇਸ ਵੇਲੇ ਸੌਂ ਰਿਹਾ ਹੈ; ਮੈਂ ਬੜੀਆਂ ਕੋਸ਼ਸ਼ਾਂ ਕੀਤੀਆਂ ਹਨ ਪਰ ਉਸ ਦਾ ਤੇਜ ਜਲਾਲ ਤੇ ਪ੍ਰਕਾਸ਼ ਇਤਨਾ ਭਾਰੀ ਹੈ ਕਿ ਮੈਂ ਕਦੀ ਉਸ ਨਾਲ ਅੱਖ ਨਹੀਂ ਮਿਲਾ ਸਕਿਆ। ਤੂੰ ਉਸ ਪਾਸ ਜਾਹ ਤੇ ਆਪਣੀ ਧੀ ਦਾ ਨਾਤਾ ਕਰ ਦੇਹ। ਚੂਹਾ 'ਹੱਛਾ ਜੀ' ਕਹਿਕੇ ਘਰ ਆ ਗਿਆ ਤੇ ਦੂਜੇ ਭਲਕ ਸੂਰਜ ਨੂੰ ਧੀ ਦਾ ਸ਼ਗਨ ਦੇਣ ਵਾਸਤੇ ਇਕ ਪਹਾੜ ਤੇ ਚੜ੍ਹ ਗਿਆ ਤੇ ਉਥੇ ਖਲੋਕੇ ਆਵਾਜ਼ ਦੇਣ ਲਗਾ 'ਸੂਰਜ ਜੀ ਮਹਾਰਾਜ, ਮੈਂ ਇਕ ਅਰਜ਼ ਕਰਨ ਆਇਆ ਹਾਂ, ਮੇਰੀ ਅਰਜ਼ ਸੁਣੋ।' ਉਹ ਬਹੁਤ ਵਾਜਾਂ ਮਾਰ ਮਾਰ ਥਕ ਰਿਹਾ ਪਰ ਸੂਰਜ ਵਲੋਂ ਕੋਈ ਜਵਾਬ ਨਾ ਮਿਲਿਆ! ਇਨੇ ਨੂੰ ਚੂਹੇ ਦੇ ਉਤੋਂ ਦੀ ਇਕ ਉਕਾਬ ਲੰਘਿਆ ਤਾਂ ਚੂਹੇ ਨੇ ਡਰਦੇ ਡਰਦੇ ਉਸ ਨੂੰ ਬੀ ਆਵਾਜ਼ ਦਿਤੀ ਕਿ ਹੇ ਉਕਾਬ ਜੀ ਜੇ ਮੇਰੀ ਜਾਨ ਬਖਸ਼ੀ ਕਰੋ ਤਾਂ ਮੈਂ ਇਕ ਅਰਜ਼ ਕਰਾਂ। ਉਕਾਬ ਨੇ ਕਿਹਾ ਕਿ ਨਿਡਰ ਹੋ ਕੇ ਕਹੁ ਤਾਂ ਉਹ ਬੋਲਿਆ ਕਿ ਮੈਂ ਆਪਣੀ ਧੀ ਸੂਰਜ ਦੇਵਤਾ ਨੂੰ ਦੇਣੀ ਹੈ ਤੇ ਉਨ੍ਹਾਂ ਅਗੇ ਅਰਜ਼ ਕਰਨੀ ਹੈ ਪਰ ਸੂਰਜ ਜੀ ਬੋਲਦੇ ਨਹੀਂ ਕੀ ਤੁਸੀਂ ਮੇਰੀ ਕੋਈ ਮੱਦਦ ਕਰ ਸਕਦੇ ਹੋ?

ਭਾਵ - ਸੂਰਜ ਬੜੀ ਦੂਰ ਹੈ ਉਸ ਨੂੰ ਤੇਰੀ ਆਵਾਜ਼ ਨਹੀਂ ਪਹੁੰਚਦੀ ਔਹ ਦੇਖ ਸਾਹਮਣੇ ਇਕ ਪੀਂਘ ਹੈ ਅਸਮਾਨ ਉਤੇ, ਇਸ ਉਤੇ ਚੜ੍ਹ ਜਾਹ, ਅੱਗੇ ਤੈਨੂੰ ਇਕ ਹੋਰ ਪੀਘ ਦਿੱਸੇਗੀ ਫਿਰ

ਉਸ ਤੇ ਚੜ੍ਹ ਜਾਈਂ ਤੇ ਫਿਰ ਤੀਜੀ ਤੇ ਜਾ ਬਹੀਂ, ਇਉਂ ਤੈਨੂੰ ਸੱਤਾਂ ਪੀਂਘਾਂ ਤੋਂ ਲੰਘਣਾ ਪੈਸੀ ਤੇ ਫਿਰ ਤੈਨੂੰ ਸਾਹਮਣੇ ਸੂਰਜ ਦਿੱਸ ਪਏਗਾ ਤੇ ਉਥੇ ਜਾਕੇ ਜੋ ਜੀ ਚਾਹੇ ਕਹਿ ਲਵੀਂ। ਉਕਾਬ ਤੋਂ ਇਹ ਜਵਾਬ ਲੈਕੇ ਚੂਹਾ ਟੁਰ ਪਿਆ ਤੇ ਸੋਚਣ ਲਗਾ ਕਿ ਇਹ ਬੜਾ ਹੀ ਮੁਸ਼ਕਲ ਕੰਮ ਹੈ, ਚੰਗਾ, ਚੱਲਕੇ ਪਹਿਲਾਂ ਚੂਹੀ ਪਾਸੋਂ ਪੁੱਛ ਲਵਾਂ। ਪਰ ਨਾਲ ਹੀ ਸੋਚ ਫੁਰੀ ਕਿ ਧੀ ਦਾ ਪੁਆੜਾ ਮੁਕਾ ਹੀ ਜਾਈਏ ਤਾਂ ਚੰਗਾ ਹੈ। ਵਿਚਾਰਾ ਟੁਰ ਪਿਆ, ਛਾਲਾਂ ਮਾਰ ਮਾਰ ਇਕ ਪੀਂਘ ਤੋਂ ਦੂਜੀ ਤੇ ਅਤੇ ਦੂਜੀ ਤੋਂ ਤੀਜੀ ਤੇ, ਇੰਞ ਸੱਤ ਪੀਂਘਾਂ ਲੰਘ ਕੇ ਚੂਹਾ ਸੂਰਜ ਸਾਹਮਣੇ ਜਾ ਖੜਾ ਹੋਇਆ, ਬੋਲਿਆ ਸੂਰਜ ਜੀ ਮਹਾਰਾਜ ਮੈਂ ਆਪਣੀ ਧੀ ਤੁਹਾਨੂੰ ਵਿਆਹੁਣੀ ਹੈ। ਉੱਲੂ ਨੇ ਮੈਨੂੰ ਦਸਿਆ ਹੈ ਕਿ ਦੁਨੀਆਂ ਵਿਚ ਸਭ ਤੋਂ ਵਡੇ ਤੁਸੀਂ ਹੋ ਤੇ ਮੈਂ ਆਪਣੀ ਧੀ ਸਭ ਤੋਂ ਵਡੇ ਨੂੰ ਹੀ ਦੇਣੀ ਹੈ, ਸੋ ਮੇਰੀ ਧੀ ਦਾ ਰਿਸ਼ਤਾ ਕਬੂਲ ਕਰੋ ਜੰਞ ਚਾਹੜ ਕੇ ਮੇਰੇ ਘਰ ਜੋ ਇਕ ਮਕਾਨ ਦੇ ਹੇਠ ਬੜੀ ਨਵੇਕਲੀ ਥਾਵੇਂ ਹੈ ਆਓ ਤੇ ਮੇਰੀ ਧੀ ਨੂੰ ਵਿਆਹ ਲਿਆਓ।

ਸੂਰਜ ਨੇ ਕਿਹਾ : ਓ ਭਾਈ ਚੂਹੇ! ਮੈਂ ਸਭ ਤੋਂ ਵਡਾ ਨਹੀਂ, ਦੇਖ ਬਦਲ ਝਟ ਮੇਰੇ ਅਗੇ ਔਂਦਾ ਹੈ ਤੇ ਮੈਨੂੰ ਛੁਪਾ ਲੈਂਦਾ ਹੈ। ਮੇਰੇ ਨਾਲੋਂ ਤਾਂ ਓਹ ਹੀ ਵਡਾ ਹੈ।

ਚੂਹਾ ਹੈਰਾਨ ਹੋ ਕੇ ਬੋਲਿਆ : ਹੱਛਾ ਤੁਹਾਡੇ ਪਾਸੋਂ ਵੀ ਕੋਈ ਵਡਾ ਹੈ, ਤਾਂ ਫੇਰ ਮੇਰਾ ਇਕਰਾਰ ਪੱਕਾ ਨਹੀਂ ਜੇ, ਹੁਣ ਮੈਂ ਬੱਦਲ ਨੂੰ ਹੀ ਆਪਣੀ ਧੀ ਵਿਆਹਵਾਂਗਾ, ਪਰ ਤੁਸੀਂ ਮੈਨੂੰ ਦੱਸੋ ਕਿ ਬਦਲ ਕੋਲ ਜਾਵਾਂ ਕਿਸ ਤਰ੍ਹਾਂ?

ਸੂਰਜ ਨੇ ਦਸਿਆ ਕਿ ਸਾਹਮਣੇ ਵਾਲੀ ਪੀਂਘ ਤੇ ਚੜ੍ਹ ਕੇ ਹੇਠਾਂ ਉਤਰ ਜਾ ਤਾਂ ਤੂੰ ਬੱਦਲ ਪਾਸ ਝੱਟ ਪੁਜ ਜਾਏਂਗਾ।

ਚੂਹਾ ਵਿਚਾਰਾ ਭਾਵੇਂ ਥਕਾ ਟੁੱਟਾ ਸੀ, ਪਰ ਇਸ ਨਵੇਂ ਜੁਆਈ ਦੀ ਸੋ ਨੇ ਤੇ ਇਸ ਖੁਸ਼ੀ ਨੇ ਕਿ ਸੂਰਜ ਤੋ ਵੀ ਵਡਾ ਜੁਆਈ ਧੀ ਨੂੰ ਮਿਲੇਗਾ ਟਪੋਸੀ ਮਾਰ ਕੇ ਉਸ ਪੀਂਘ ਤੇ ਜਾ ਚੜ੍ਹਿਆ ਤੇ ਬਦਲ ਦੇ ਸਾਹਮਣੇ ਪਹੁੰਚ ਕੇ ਬੋਲਿਆ - ਬੱਦਲ ਜੀ ਮਹਾਰਾਜ! ਮੈਂ ਆਪਣੀ ਧੀ ਤੁਹਾਨੂੰ ਦੇਣੀ ਚਾਹੁੰਦਾ ਹਾਂ। ਉਲੂ ਨੇ ਕਿਹਾ ਸੀ ਸੂਰਜ ਸਭ ਤੋਂ ਵਡਾ ਹੈ, ਸੂਰਜ ਨੇ ਕਿਹਾ ਹੈ ਆਪ ਵਡੇ ਹੋ, ਇਸ ਕਰਕੇ ਮੈਂ ਆਪ ਪਾਸ ਆਇਆ ਹਾਂ।

ਬਦਲ : ਭਾਈ ਚੂਹੇ ! ਸੂਰਜ ਨੂੰ ਕੀ ਪਤਾ ਹੈ ਕਿ ਕੌਣ ਵਡਾ ਹੈ। ਓਹ ਇਕ ਜਗ੍ਹਾ ਤੇ ਖਲੋਤਾ। ਮੈਂ ਸਾਰੀ ਦੁਨੀਆਂ ਫਿਰ ਕੇ ਵੇਖਦਾ ਹਾਂ ਤੂੰ ਗਲਤੀ ਨਾ ਖਾਹ। ਮੇਰੇ ਤੋਂ ਵਡਾ ਇਕ ਹੋਰ ਵੀ ਹੈ।

ਚੂਹਾ : ਹੈਂ ਤੁਹਾਡੇ ਤੋਂ ਵਡਾ ਕੋਈ ਹੋਰ ਵੀ ਹੈ?

ਬਦਲ : ਹਾਂ, ਮੈਥੋਂ ਵਡਾ ਪਵਨਾ (ਹਵਾ) ਹੈ, ਦੇਖ ਓਹ ਝੱਟ ਆਉਂਦਾ ਹੈ ਤੇ ਮੈਨੂੰ ਉਡਾ ਕੇ ਲੈ ਜਾਂਦਾ ਹੈ।

ਚੂਹਾ : ਹਛਾ ਤਾਂ ਫਿਰ ਮੇਰੀ ਤਜਵੀਜ ਪੱਕੀ ਨਹੀਂ ਜੇ, ਮੈਂ ਆਪਣੀ ਧੀ ਪਵਨੇ ਨਾਲ ਵਿਆਹਾਂਗਾ, ਪਰ ਤੁਸੀਂ ਕ੍ਰਿਪਾ ਕਰਕੇ ਮੈਨੂੰ ਦੱਸੋ ਮੈਂ ਉਸ ਪਾਸ ਜਾਵਾਂ ਕਿਵੇਂ?

ਬਦਲ : ਤੂੰ ਮੇਰੀ ਪਿਠ ਤੇ ਚੜ੍ਹ ਬਹੁ, ਮੈਂ ਤੈਨੂੰ ਹਵਾ ਪਾਸ ਲੈ ਜਾਸਾਂ। ਚੂਹਾ ਉਸ ਤੇ ਚੜ੍ਹ ਪਿਆ ਤੇ ਬਦਲ ਨੇ ਉਸਨੂੰ ਮਲਕੜੇ ਜਿਹੇ ਇਕ ਖਜੂਰ ਦੇ ਬ੍ਰਿਛ ਉਤੇ ਰੱਖ ਦਿਤਾ।

ਖਜੂਰ ਨਾਲ ਲਾਲ ਲਾਲ ਪੱਕੀਆਂ ਪੱਕੀਆਂ ਖਜੂਰਾਂ ਲਗੀਆਂ ਹੋਈਆਂ ਸਨ, ਤੱਕਕੇ ਚੂਹੇ ਦੇ ਮੂੰਹ ਵਿਚ ਪਾਣੀ ਭਰ ਆਇਆ। ਪਰ ਕਹਿਣ ਲਗਾ ਖਾਵਾਂ ਕਿਵੇਂ, ਧੀ ਜੁਵਾਨ ਘਰ ਬੈਠੀ ਹੈ, ਜੁਵਾਈ ਮਨ ਪਸੰਦ ਛੇਤੀ ਲਭਦਾ ਨਹੀਂ, ਥੱਕ ਕੇ ਬੀ ਟੁੱਟ ਚੁਕਾ ਹਾਂ ਪਰ ਦੇਰ ਹੋ ਰਹੀ ਹੈ, 'ਏਹ ਧੀਆਂ ਵੀ ਡਾਢਾ ਸਿਆਪਾ ਹੀ ਹੁੰਦੀਆਂ ਹਨ। ਅਜ ਇਹ ਸਿਆਪਾ ਮੁਕਾਕੇ ਹੀ ਸਾਹ ਲਵਾਂ ਤਾਂ ਚੰਗਾ ਹੈ।' ਇਹ ਕਹਿਕੇ ਹੌਲੀ ਹੌਲੀ ਹੇਠ ਉਤਰਿਆ ਪਵਨਾ ਇਕ ਦਰੇ ਵਿਚ ਹੈਸੀ ਉਸਨੂੰ ਦੇਖਕੇ ਕਹਿਣ ਲਗਾ :- 'ਪਵਨਾ ਜੀ ਮਹਾਰਾਜ ! ਮੈਂ ਆਪਣੀ ਧੀ ਤੁਹਾਨੂੰ ਦੇਣੀ ਹੈ। ਉੱਲੂ ਨੇ ਕਿਹਾ ਸੀ ਸੂਰਜ ਸਭ ਤੋਂ ਵਡਾ ਹੈ, ਸੂਰਜ ਨੇ ਕਿਹਾ ਬੱਦਲ ਸਭ ਤੋਂ ਵਡਾ ਹੈ, ਤੇ ਬਦਲ ਨੇ ਕਿਹਾ ਹੈ ਕਿ ਤੁਸੀਂ ਸਭ ਤੋਂ ਵਡੇ ਹੋ, ਸੋ ਮੇਰੀ ਬੇਟੀ ਕਬੂਲੋ ਤੇ ਚੱਲੋ ਚਲ ਕੇ ਵਿਆਹ ਲਿਆਓ'।

ਪਵਨਾ : ਚੂਹੇ, ਮੈਂ ਸਭ ਤੋਂ ਵੱਡਾ ਨਹੀਂ, ਬੜੇ ਬੜੇ ਵਡੇ ਮਕਾਨ ਤੇ ਮਹਲਾਂ ਤੇ ਦਰਖਤ ਢਾਏ ਹਨ, ਪਰ ਮੇਰੇ ਕੋਲੋਂ ਜੇਹੜਾ ਤੁਹਾਡੇ ਪਿੰਡ ਵਿਚ ਫਲਾਣਾ ਬੁਰਜ ਹੈ ਓਹ ਨਹੀਂ ਢੱਠਾ, ਉਸ ਅਗੇ ਮੈਂ ਹਾਰ ਗਿਆ ਹਾਂ। ਉਹ ਮੇਰੇ ਕੋਲੋਂ ਵੀ ਵਡਾ ਹੈ।

ਚੂਹਾ : ਹੈਂ, ਹੈਂ, ਉਹ ਬੁਰਜ ਤੁਹਾਡੇ ਕੋਲੋਂ ਵਡਾ ਹੈ, ਚੰਗਾ ਤਾਂ ਫਿਰ ਮੇਰਾ ਇਕਰਾਰ ਪੱਕਾ ਨਾਂ ਸਮਝਣਾ, ਮੈਂ ਉਸ ਬੁਰਜ ਪਾਸ ਜਾਂਦਾ ਹਾਂ, ਤੁਸਾਂ ਨਾਰਾਜ਼ ਨਾ ਹੋਣਾ।

ਪਵਨਾ : ਨਾ ਭਾਈ ਮੈਂ ਨਰਾਜ਼ ਕਾਹਨੂੰ ਹੋਣਾ ਹੈ। ਉਹ ਤਾਂ ਇਕਰਾਰ ਹੀ ਕੱਚਾ ਸੀ, ਪੱਕਾ ਥੋਹੜਾ ਸੀ।

ਇਹ ਗਲ ਸੁਣਕੇ ਚੂਹਾ ਨਚਦਾ ਨਚਦਾ ਅਪਣੇ ਪਿੰਡ ਪੁੱਜਾ ਤੇ ਥੱਕ ਟੁੱਟ ਕੇ ਚੂਰ ਹੋ ਕੇ ਬੁਰਜ ਪਾਸ ਜਾ ਕੇ ਬੋਲਿਆ 'ਬੁਰਜ ਜੀ ਧੀ ਮੇਰੀ ਤੁਹਾਡੇ ਹਵਾਲੇ ਹੈ, ਉੱਲੂ ਨੇ ਕਿਹਾ ਕਿ ਸੂਰਜ ਵਡਾ ਹੈ।

ਸੂਰਜ ਨੇ ਕਿਹਾ ਬੱਦਲ ਤੇ ਬੱਦਲ ਨੇ ਕਿਹਾ ਪਵਨਾ ਵੱਡਾ ਹੈ। ਹਵਾ ਨੇ ਕਿਹਾ ਤੁਸੀਂ ਵਡੇ ਹੋ। ਸੋ ਤੁਸੀਂ ਸਭ ਤੋਂ ਵਡੇ ਹੋ ਇਸ ਕਰਕੇ ਹੁਣ ਆਵੋ ਜੰਞ ਚਾੜ੍ਹ ਕੇ ਤੇ ਲੈ ਆਓ ਮੇਰੀ ਧੀਂ।

ਬੁਰਜ : ਚੂਹੇ ਭਾਈ, ਹਵਾ ਨੇ ਜੋ ਕੁਝ ਆਖਿਆ ਹੈ ਉਹ ਠੀਕ ਨਹੀਂ ਮੈਥੋਂ ਵਡਾ ਇਕ ਹੋਰ ਭੀ ਹੈ।

ਚੂਹਾ : 'ਹੱਛਾ ? ਤੁਹਾਡੇ ਕੋਲੋਂ ਵੀ ਕੋਈ ਵਡਾ ਹੈ? ਉਹ ਕੌਣ ਹੈ, ਮੈਨੂੰ ਦਸੋ ਮੇਰਾ ਤੁਹਾਡੇ ਨਾਲ ਇਕਰਾਰ ਕੱਚਾ।'

ਬੁਰਜ : 'ਭਾਈ ਇਸ ਮਕਾਨ ਦੇ ਅੰਦਰ ਇਕ ਚੂਹਾ ਰਹਿੰਦਾ ਹੈ ਉਸ ਦਾ ਨਾਂ 'ਭੂਰਾ' ਹੈ ਉਹ ਮੇਰੀਆਂ ਨੀਹਾਂ ਨੂੰ ਖੁਰਲਦਾ ਰਹਿੰਦਾ ਹੈ ਤੇ ਉਸਨੇ ਮੈਨੂੰ ਕੱਚਾ ਬਣਾ ਦਿਤਾ ਹੈ, ਹੁਣ ਮੈਨੂੰ ਆਪਣੇ ਡਿਗਣ ਦਾ ਡਰ ਪੈ ਰਿਹਾ ਹੈ, ਕਿਸੇ ਹਵਾ ਬੱਦਲ ਮੀਂਹ ਤੋਂ ਮੈਂ ਨਹੀਂ ਢਠਾ ਪਰ ਭੂਰੇ ਨੇ ਮੈਨੂੰ ਖੋਖਲਾ ਕਰ ਦਿਤਾ ਹੈ, ਪਰ ਮੈਂ ਉਸਨੂੰ ਰੋਕ ਹੀ ਨਹੀਂ ਸਕਿਆ, ਸੋ ਭੂਰਾ ਮੇਰੇ ਨਾਲੋਂ ਵੀ ਵਡਾ ਹੈ।'

ਚੂਹਾ ਇਹ ਗਲ ਸੁਣਦਾ ਹੀ ਕੁਝ ਸ਼ਰਮਿੰਦਾ ਜਿਹਾ ਹੋਕੇ ਘਰ ਆ ਗਿਆ ਤੇ ਸੋਚਣ ਲਗਾ ਕਿ ਦੇਖੋ ਜਿਸਨੂੰ ਅਸੀਂ ਨੀਚ ਤੇ ਭੈੜਾ ਸਮਝਦੇ ਸਾਂ ਓਹੋ ਹੀ ਸਭ ਤੋਂ ਵੱਡਾ ਨਿਕਲ ਆਇਆ। ਘਰ ਆਕੇ ਕੀ ਦੇਖੇ ਕਿ ਚੂਹੀ ਭੂਰੇ ਨਾਲ ਲੜ ਰਹੀ ਹੈ ਤੇ ਉਸਨੂੰ ਬੁਰਾ ਭਲਾ ਕਹਿ ਰਹੀ ਸੀ। ਚੂਹੇ ਨੇ ਚੂਹੀ ਨੂੰ ਸਮਝਾਇਆ ਕਿ ਭੂਰੇ ਨੂੰ ਨਾਰਾਜ਼ ਨਾ ਕਰ। ਉੱਲੂ ਨੇ ਕਿਹਾ ਹੈ ਸੂਰਜ ਵੱਡਾ ਹੈ, ਸੂਰਜ ਨੇ ਕਿਹਾ ਬੱਦਲ ਵੱਡਾ ਹੈ, ਬੱਦਲ ਨੇ ਕਿਹਾ ਪਵਨਾ ਵੱਡਾ ਹੈ, ਪਵਨੇ ਨੇ ਕਿਹਾ ਬੁਰਜ ਵੱਡਾ ਹੈ, ਬੁਰਜ ਨੇ ਦੱਸਿਆ ਹੈ ਕਿ ਭੂਰਾ ਵੱਡਾ ਹੈ ਸੋ ਸਾਡੀ ਧੀ ਦਾ ਵਿਆਹ ਭੂਰੇ ਨਾਲ ਹੀ ਠੀਕ ਬੈਠਦਾ ਹੈ। ਚੁਨਾਂਚਿ ਦੂਹਾਂ ਨੇ ਭੂਰੇ

ਨੂੰ ਆਦਰ ਦੇ ਦਿਤਾ ਵਿਆਹ ਦਾ ਸਗਨ ਪਾ ਦਿਤਾ ਤੇ ਦੂਜੇ ਦਿਨ ਹੀ ਉਹ ਜੰਵ ਚਾੜ੍ਹਕੇ ਲੈ ਆਇਆ। ਬੜੀ ਧੂਮ ਧਾਮ ਨਾਲ ਵਿਆਹ ਹੋਇਆ ਤੇ ਭੂਰਾ ਕੰਕਣੀ ਕਲਾ ਵਿਆਹ ਕੇ ਖੁਸ਼ੀ ਖੁਸ਼ੀ ਆਪਣੇ ਘਰ ਲੈ ਗਿਆ।

*ਭਾਵ* - ਇਸ ਕਹਾਣੀ ਦਾ ਭਾਵ ਇਹ ਹੈ ਕਿ ਕਿਸੇ ਨੂੰ ਉੱਚਾ ਤੇ ਹੈਂਕੜ ਵਾਲਾ ਬੋਲ ਨਹੀਂ ਬੋਲਣਾ ਚਾਹੀਦਾ। ਕਰਤਾਰ ਤੋਂ ਡਰਨਾ ਚਾਹੀਦਾ ਹੈ, ਪਤਾ ਨਹੀਂ ਉਸ ਨੂੰ ਕੀ ਮਨਜ਼ੂਰ ਹੈ:-

ਉੱਚਾ ਬੋਲ ਨ ਬੋਲੀਏ ਕਰਤਾਰੋਂ ਡਰੀਏ।

ਇਨਸਾਨ ਜਿਨ੍ਹਾਂ ਨੂੰ ਤੁੱਛ ਤੇ ਹੇਚ ਸਮਝਦਾ ਹੈ ਜੇ ਕਰਤਾਰ ਨੂੰ ਮਨਜ਼ੂਰ ਹੋਵੇ ਤਾਂ ਉਨ੍ਹਾਂ ਨੂੰ ਹੀ ਚੰਗਾ ਸਮਝਣਾ ਪੈਂਦਾ ਹੈ :-

*ਜਿਨ੍ਹਾਂ ਪਜ੍ਹੇ ਨ ਪਾਂਵਦੀ ਨਿਉਂ ਨਿਉਂ ਕਰਾਂ ਸਲਾਮ।*



ਇਕ ਪਹਿਲਵਾਨ ਆਪੇ ਤੋਂ ਬਾਹਰ ਹੋਇਆ ਹੋਇਆ ਖੜੋਤਾ ਸੀ, ਉਹਦਾ ਚੇਹਰਾ ਗੁਸੇ ਨਾਲ ਲਾਲ ਸੀ, ਅਖਾਂ ਅੰਗਾਰੇ ਵਸਾ ਰਹੀਆਂ ਸਨ, ਮੂੰਹ ਵਿਚੋਂ ਝਗ ਜਾ ਰਹੀ ਸੀ ਤੇ ਕ੍ਰੋਧ ਨਾਲ ਸਰੀਰ ਕੰਬ ਰਿਹਾ ਸੀ। ਉਥੋਂ ਇਕ ਫਕੀਰ ਲੰਘਿਆ, ਪਹਿਲਵਾਨ ਦੀ ਇਹ ਹਾਲਤ ਵੇਖ ਕੇ ਪੁਛਣ ਲਗਾ ਕਿ ਇਸ ਨੂੰ ਕੀ ਹੋਇਆ ਹੈ? ਪਾਸ ਖੜੋਤਿਆਂ ਵਿਚੋਂ ਇਕ ਨੇ ਕਿਹਾ ਕਿ ਕਿਸੇ ਆਦਮੀ ਨੇ ਇਸ ਨੂੰ ਗਾਲੀ ਦਿਤੀ ਹੈ। ਫਕੀਰ ਇਹ ਗਲ ਸੁਣ ਕੇ ਮੁਸਕਰਾਇਆ ਤੇ ਕਹਿਣ ਲਗਾ ਕਿ ਇਹ ਆਦਮੀ ਚਾਲੀ ਮਣ ਭਾਰੇ ਪਥਰ ਨੂੰ ਛਾਤੀ ਤੇ ਰਖਕੇ ਹਥੌੜਿਆਂ ਦੀਆਂ ਅਨੇਕਾਂ ਸੱਟਾਂ ਦੀ ਮਾਰ ਬਰਦਾਸ਼ਤ ਕਰ ਲੈਂਦਾ ਹੈ ਤੇ ਹਾਥੀ ਦੇ ਬੋਝ

ਨੂੰ ਸੀਨੇ ਤੇ ਸਹਾਰ ਸਕਦਾ ਹੈ ਕੀ ਇਸਤੋਂ ਇਕ ਗਲ ਵੀ ਨਹੀਂ ਸਹਾਰੀ ਗਈ? ਬੜਾ ਥੋੜ ਦਿਲਾ ਹੈ। ਇਹ ਸੁਣਕੇ ਪਹਿਲਵਾਨ ਨੂੰ ਹੋਸ਼ ਆ ਗਈ।

ਭਾਵ - ਆਦਮੀ ਦੀ ਆਦਮੀਅਤ ਸਹਾਰੇ, ਬਰਦਾਸ਼ਤ ਤੇ ਸਹਿਨ ਸੀਲਤਾ ਨਾਲ ਹੈ।



ਇਕ ਰਾਜੇ ਦੇ ਘਰ ਇਕੋ ਇਕ ਲੜਕਾ ਸੀ, ਜੋ ਕਿ ਰਾਜਾ ਤੇ ਰਾਣੀ ਨੂੰ ਅਤ ਹੀ ਪਿਆਰਾ ਸੀ। ਪਰ ਉਸ ਦੀ ਤਬੀਅਤ ਐਸੀ ਵਾਕਜਾ ਹੋਈ ਸੀ ਕਿ ਵਿਆਹ ਤੋਂ ਉਸਨੂੰ ਬੜਾ ਪ੍ਰਹੇਜ਼ ਸੀ। ਰਾਜਾ ਰਾਣੀ ਬੜੀਆਂ ਕੋਸ਼ਸ਼ਾਂ ਕਰ ਰਹੇ ਪਰ ਉਨਾਂ ਦੀ ਆਸ ਨਾ ਪੁੱਗੀ ਤੇ ਸ਼ਹਜ਼ਾਦੇ ਨੇ ਵਿਆਹ ਕਰਨਾ ਪ੍ਰਵਾਨ ਨਾ ਕੀਤਾ। ਰਾਜਾ ਇਸੇ ਚਿੰਤਾ ਵਿਚ ਹੀ ਚਲਾਣਾ ਕਰ ਗਿਆ। ਸ਼ਹਜ਼ਾਦਾ ਪਿਤਾ ਦੇ ਕ੍ਰਿਆ ਕਰਮ ਤੋਂ ਵਿਹਲਾ ਹੋ ਰਾਜ ਸਿੰਘਾਸਨ ਤੇ ਬੈਠਾ ਤੇ ਆਪਣੀ ਨੀਤੀ ਨਿਪੁੰਨਤਾ, ਦੂਰ ਦਰਸ਼ਤਾ ਤੇ ਸਿਆਣਪ ਨਾਲ ਰਿਆਯਾ ਨੂੰ ਆਪਣੀ ਹੋਣਹਾਰਤਾ ਦਾ ਸਬੂਤ ਦਿਖਾ ਦਿਤਾ।

ਇਹ ਨਵਾਂ ਰਾਜਾ ਇਕ ਦਿਨ ਆਪਣੇ ਮਹਿਲ ਵਿਚ ਟਹਿਲ ਰਿਹਾ ਸੀ ਕਿ ਅਚਾਨਕ ਇਸ ਨੂੰ ਇਕ ਬੂਹਾ ਦਿੱਸਿਆ ਜੋ ਉਸਨੇ ਅਗੇ ਕਦੀ ਨਹੀਂ ਸੀ ਡਿੱਠਾ ਤੇ ਜਿਹੜਾ ਉਸ ਦੇ ਸਾਹਮਣੇ ਅਗੇ ਕਦੀ ਵੀ ਖੁਲਿਆ ਨਹੀਂ ਸੀ। ਬੂਹਾ ਖੋਲ੍ਹ ਕਮਰੇ ਦੇ ਅੰਦਰ ਵੜਿਆ ਤਾਂ ਕੀਹ ਦੇਖਦਾ ਹੈ ਕਿ ਉਹ ਕਮਰਾ ਬੜਾ ਸੁੰਦਰ ਸਜਿਆ ਹੋਇਆ ਹੈ। ਇਕ ਦੀਵਾਰ ਦੇ ਵਿਚਕਾਰ ਇਕ ਹੈਂਡਲ ਜਿਹਾ ਤੱਕਕੇ ਇਸਨੇ ਜਾ ਹਿਲਾਇਆ ਤਾਂ ਫਰਸ਼ ਦੇ ਦੋ ਹਿੱਸੇ ਹੋ ਗਏ ਤੇ ਬੂਹੇ ਵਾਂਗ ਉਹ ਖੁੱਲ ਗਿਆ। ਹੇਠਾਂ ਤੱਕੇ ਤਾਂ ਪੌੜੀਆਂ ਦਿੱਸੀਆਂ ਕੁਝ ਹੈਰਾਨੀ ਜੇਹੀ ਵਿਚ ਤੇ ਨਵੀਂ ਸ਼ੈ ਦੇਖਣ

ਦੇ ਚਾਉ ਜੇਹੇ ਵਿਚ ਹੇਠਾਂ ਉਤਰ ਗਿਆ, ਅੱਗੇ ਇਕ ਅਤੀ ਸੁੰਦਰ ਬਾਗ ਸੀ। ਜਿਸ ਵਿਚ ਕਿ ਭਾਂਤ ਭਾਂਤ ਦੇ ਫਲ ਤੇ ਫੁਲ ਲਗੇ ਤੱਕ ਕੇ ਪਾਸ ਗਿਆ ਤੇ ਫਲ ਜਦ ਤੋੜਕੇ ਡਿੱਠਾ ਤਾਂ ਪਤਾ ਲਗਾ ਕਿ ਇਹ ਅਸਲੀ ਨਹੀਂ ਬਨਾਉਟੀ ਹੈ। ਤਰਾਂ ਤਰਾਂ ਦੇ ਫਲਾਂ ਨਾਲ ਲਦੇ ਹੋਏ ਬ੍ਰਿੱਛ ਤੱਕ ਤੱਕ ਕੇ ਬੜਾ ਪ੍ਰਸੰਨ ਹੋਇਆ। ਫੁਹਾਰਿਆਂ ਚਸ਼ਮਿਆਂ ਦੀ ਬਹਾਰ ਨੇ ਉਸਦਾ ਦਿਲ ਹੋਰ ਵੀ ਖਿੜਾ ਦਿਤਾ। ਇਸੇ ਦਸ਼ਾ ਵਿਚ ਅਗੇ ਵਧ ਵਧ ਕੇ ਉਹ ਬਾਗ ਦੀ ਸੈਰ ਕਰ ਰਿਹਾ ਸੀ ਤੇ ਸੰਗ ਮਰਮਰ ਦੇ ਉੱਚੇ ਉੱਚੇ ਥੜੇ ਬਣੇ ਹੋਏ ਤੇ ਉਨ੍ਹਾਂ ਉਤੇ ਹੀਰੇ ਦੇ ਬਣੇ ਹੋਏ ਬੁਤ ਸਜਾਏ ਹੋਏ ਦੇਖ ਕੇ ਖੁਸ਼ ਹੋ ਰਿਹਾ ਸੀ। ਉਸ ਨੇ ਇਹੋ ਜਿਹੇ ਸੁਹਣੇ ਤੇ ਸਾਰੇ ਦੇ ਸਾਰੇ ਹੀਰੇ ਦੇ ਬਣੇ ਬੁਤ ਕਦੇ ਨਹੀਂ ਸਨ ਡਿੱਠੇ। ਇਹ ਗਿਣਤੀ ਵਿਚ ਗਿਆਰਾਂ ਸਨ, ਕਿਸੇ ਹੇਠ ਬੁੱਧੀ, ਕਿਸੇ ਹੇਠ ਧਰਮ ਕਿਸੇ ਹੇਠ ਪਵਿਤ੍ਰਤਾ ਕਿਸੇ ਹੇਠ ਪਿਆਰ ਆਦਿ ਲਿਖਿਆ ਹੋਇਆ ਸੀ। ਜਦ ਜ਼ਰਾ ਹੋਰ ਅੱਗੇ ਗਿਆ ਤਾਂ ਕੀ ਦੇਖਦਾ ਹੈ ਕਿ ਉਥੇ ਬਾਰ੍ਹਵਾਂ ਇਕ ਹੋਰ ਸੰਗ ਮਰਮਰ ਦਾ ਥੜਾ ਬਣਿਆ ਹੋਇਆ ਹੈ ਪਰ ਉਸ ਉਤੇ ਬੁੱਤ ਕੋਈ ਨਹੀਂ ਲਗਾ ਹੋਇਆ, ਹੇਠਾਂ ਤੱਕੇ ਤਾਂ ਇਹ ਅੱਖਰ ਲਿਖੇ ਹੋਏ ਹਨ :-

"ਇਹ ਬਾਗ ਮੈਂ ਲਵਾਇਆ ਹੈ ਤੇ ਇਸ ਵਿਚ ਇਹ ਹੀਰਿਆਂ ਦੇ ਬੁਤ ਮੈਂ ਲਗਵਾਏ ਹਨ, ਮੈਂ ਇਸ ਨੂੰ ਮੁਕੰਮਲ ਕਰਨਾ ਸੀ। ਪਰ ਸ਼ੋਕ ਕਿ ਕਾਲ ਦਾ ਸੱਦਾ ਆ ਗਿਆ ਹੈ ਇਸ ਲਈ ਹੇ ਮੇਰੇ ਬੇਟੇ ! ਇਹ ਹੁਣ ਤੂੰ ਮੁਕੰਮਲ ਕਰਨਾ ਹੋਵੇਗਾ।"

ਉਸਦੇ ਹੇਠ ਉਹਦੇ ਪਿਤਾ ਰਾਜਾ ਦੇ ਦਸਖਤ ਹੋਏ ਹੋਏ ਸਨ। ਰਾਜਾ ਇਹ ਪੜ੍ਹਕੇ ਸੋਚੀਂ ਪੈ ਗਿਆ ਕਿ ਆਪਣੇ ਪਿਤਾ ਦਾ ਹੁਕਮ ਮੈਂ ਕਿੰਜ ਪੂਰਾ ਕਰਾਂਗਾ, ਇਤਨਾ ਹੀਰਾ ਕਿਥੋਂ ਮਿਲਸੀ ਤੇ ਇੱਥੇ ਕਿਸਦਾ

ਬੁਤ ਬਣਕੇ ਲਗੇਗਾ? ਇਨ੍ਹਾਂ ਸੋਚਾਂ ਵਿਚ ਉਹ ਬਾਹਰ ਆ ਗਿਆ। ਆਪਣੇ ਵਜ਼ੀਰ ਨੂੰ ਬੁਲਾਕੇ ਕਿਹਾ "ਕੀ ਤੁਹਾਨੂੰ ਪਤਾ ਹੈ ਕਿ ਮੇਰੇ ਮਹੱਲ ਵਿਚ ਇਕ ਬਾਗ ਹੈ"। ਵਜ਼ੀਰ ਨੇ ਕਿਹਾ ਕਿ ਹਾਂ ਮੈਨੂੰ ਪਤਾ ਤਾਂ ਹੈ, ਪਰ ਮੈਂ ਕਦੀ ਉਹ ਅੱਖੀਂ ਨਹੀਂ ਦੇਖਿਆ, ਕਿਉਂਕਿ ਅੰਦਰ ਜਾਣ ਦਾ ਮੈਨੂੰ ਹੁਕਮ ਨਹੀਂ ਸੀ। ਰਾਜਾ ਸਾਹਿਬ ਆਪ ਹੀ ਜਾਂਦੇ ਹੁੰਦੇ ਸਨ, ਉਨ੍ਹਾਂ ਨਾਲ ਉਨ੍ਹਾਂ ਦੇ ਦੋਸਤ ਮਿਤਰ ਹੁੰਦੇ ਸਨ, ਇਸ ਕਰਕੇ ਮੈਨੂੰ ਇਹ ਪਤਾ ਨਹੀਂ ਕਿ ਓਥੇ ਉਸਦੇ ਅੰਦਰ ਕੀ ਚੀਜ਼ ਹੈ ਤੇ ਬਾਗ ਕਿਸ ਤਰ੍ਹਾਂ ਦਾ ਹੈ।

ਰਾਜਾ : ਉਸਦੇ ਅੰਦਰ ਬੁਤ ਹਨ, ਜੋ ਕਿ ਹੀਰੇ ਦੇ ਬਣੇ ਹੋਏ ਹਨ, ਗਿਆਰਾਂ ਬੁਤ ਮੁਕੰਮਲ ਹਨ, ਤੇ ਬਾਹਰਵੇਂ ਦਾ ਸਿਰਫ ਥੜਾ ਹੀ ਬਣਿਆ ਹੋਇਆ ਹੈ। ਉਸ ਦੇ ਹੇਠ ਪਿਤਾ ਜੀ ਨੇ ਮੇਰੇ ਲਈ ਹੁਕਮ ਲਿਖਿਆ ਹੋਇਆ ਹੈ ਕਿ ਉਸਨੂੰ ਪੂਰਾ ਮੈਂ ਕਰਨਾ ਹੈ।

ਰਾਜਾ ਨੇ ਵਜ਼ੀਰ ਨੂੰ ਲਿਜਾਕੇ ਫਿਰ ਬਾਗ ਤੇ ਬੁੱਤ ਦਿਖਾਏ।

ਵਜ਼ੀਰ : ਮਹਾਰਾਜ ਇਤਨਾ ਹੀਰਾ ਕਿਥੋਂ ਲੀਤਾ ਜਾਏ, ਇਹ ਗਲ ਹੋਣੀ ਬੜੀ ਮੁਸ਼ਕਲ ਹੈ, ਪਤਾ ਨਹੀਂ ਰਾਜਾ ਸਾਹਿਬ ਨੇ ਇਹ ਕਿਥੋਂ ਲਿਆਂਦਾ ਹੈ।

ਇਸੇ ਹੀਰੇ ਨਾ ਮਿਲਣ ਦੀ ਚਿੰਤਾ ਵਿਚ ਰਾਜਾ ਆਪਣੀ 'ਮਾਂ ਰਾਣੀ' ਪਾਸ ਗਿਆ ਤੇ ਮਾਤਾ ਪਾਸੋਂ ਇਸ ਬਾਗ ਬਾਬਤ ਪੁੱਛ ਕੀਤੀ, ਉਸਨੇ ਕਿਹਾ ਬੇਟਾ ! ਮੈਨੂੰ ਬੀ ਪਤਾ ਤਾਂ ਹੈ, ਪਰ ਮੈਂ ਕਦੀ ਇਹ ਬਾਗ ਅੱਖੀਂ ਨਹੀਂ ਦੇਖਿਆ, ਤੇਰੇ ਪਿਤਾ ਜੀ ਦਾ ਹੁਕਮ ਬੰਦ ਸੀ, ਓਹ ਜਿਸ ਵੇਲੇ ਉਦਾਸ ਹੋਣ ਤਾਂ ਅੰਦਰ ਚਲੇ ਜਾਂਦੇ ਸਨ ਤੇ ਅੰਦਰੋਂ ਖੁਸ਼ ਖੁਸ਼ ਨਿਕਲਦੇ ਸਨ, ਸੋ ਮੇਰੇ ਲਈ ਇਹੋ ਹੀ ਬੜੀ ਖੁਸ਼ੀ ਦੀ ਗਲ ਸੀ। ਸੋ ਮੈਂ ਕਦੀ ਉਸਨੂੰ

ਦੇਖਣ ਦੀ ਚਾਹ ਹੀ ਪ੍ਰਗਟ ਨਹੀ ਸੀ ਕੀਤੀ। ਰਾਜਾ ਨੇ ਮਾਂ ਨੂੰ ਪਿਤਾ ਦਾ ਹੁਕਮ ਦੱਸਿਆ ਤੇ ਕਿਹਾ ਕਿ ਮਾਤਾ ਜੀ ਆਪ ਚਲੋ ਤੇ ਬਾਗ ਤੱਕੋ।

ਮਾਤਾ : ਨਹੀਂ ਬੇਟਾ ! ਤੇਰੇ ਪਿਤਾ ਜੀ ਦੇ ਹੁੰਦਿਆਂ ਮੈਂ ਕਦੀ ਉਹ ਨਹੀਂ ਦੇਖਿਆ, ਸੋ ਹੁਣ ਵੀ ਮੈਂ ਦੇਖਣਾ ਨਹੀਂ ਚਾਹੁੰਦੀ। ਪਰ ਮੈਂ ਤੈਨੂੰ ਇਹ ਦੱਸ ਸਕਦੀ ਹਾਂ ਕਿ ਫਲਾਣੀ ਥਾਂ ਇਕ ਹਬਸ਼ੀ ਰਹਿੰਦਾ ਹੈ, ਉਹ ਰਾਜਾ ਸਾਹਿਬ ਨਾਲ ਅੰਦਰ ਜਾਂਦਾ ਹੁੰਦਾ ਸੀ, ਉਸਨੂੰ ਬੁਲਾਕੇ ਪੁੱਛੋ ਭਲਾ ਜੇ ਉਹ ਹੀਰੇ ਮੰਗਵਾਉਣ ਦਾ ਕੋਈ ਥਹੁ ਪਤਾ ਦੇ ਸਕੇ। ਹਬਸ਼ੀ ਨੂੰ ਸੱਦਿਆ ਗਿਆ। ਰਾਜੇ ਨੇ ਪੁੱਛਿਆ ਤਾਂ ਉਸਨੇ ਉੱਤਰ ਦਿਤਾ ਕਿ :-

ਮਹਾਰਾਜ, ਇਧਰ ਪੂਰਬ ਵਲ ਇਕ ਜਜ਼ੀਰਾ ਹੈ ਉਸ ਵਿਚ ਇਕ ਭਿਆਨਕ ਜੰਗਲ ਵਿਚ ਇਕ ਦੇਵ ਰਹਿੰਦਾ ਹੈ, ਉਹ ਆਪ ਦੇ ਪਿਤਾ ਜੀ ਦਾ ਦੋਸਤ ਸੀ। ਹੀਰਾ ਉਨ੍ਹਾਂ ਨੂੰ ਉਹ ਦਿੰਦਾ ਹੁੰਦਾ ਸੀ ਤੇ ਬੁਤ ਵਖਰੇ ਵਖਰੇ ਕਾਰੀਗਰ ਬਣਾਉਂਦੇ ਹੁੰਦੇ ਸਨ। ਮੈਂ ਤੇ ਉਹ ਦੇਵ ਰਾਜਾ ਸਾਹਿਬ ਦੇ ਨਾਲ ਹੀ ਜਾਂਦੇ ਹੁੰਦੇ ਸਾਂ, ਓਹ ਅੰਦਰ ਚਲੇ ਜਾਂਦੇ ਸਨ ਤੇ ਮੈਂ ਬਾਹਰ ਖੜਾ ਰਹਿੰਦਾ ਸਾਂ।'

ਰਾਜਾ : ਤਾਂ ਕੀ ਤੂੰ ਮੈਨੂੰ ਉਥੇ ਲਿਜਾ ਸਕਦਾ ਹੈਂ?

ਹਬਸ਼ੀ : ਹਾਂ ਜ਼ਰੂਰ ! ਪਰ ਓਹ ਦੇਵ ਹੈ ਤੇ ਆਦਮੀ ਨੂੰ ਖਾ ਜਾਂਦਾ ਹੈ, ਆਪ ਦੇ ਪਿਤਾ ਜੀ ਦਾ ਤਾਂ ਉਹ ਦੋਸਤ ਸੀ।

ਰਾਜਾ : ਨਹੀਂ ਇਹ ਮੈਂ ਆਪੇ ਨਜਿੱਠ ਲੈਸਾਂ ਤੂੰ ਮੈਨੂੰ ਲੈ ਚਲ। ਚੁਨਾਂਚਿ ਇਕ ਬੜੀ ਭਾਰੀ ਬੇੜੀ ਤਿਆਰ ਹੋਈ ਜਿਸ ਵਿਚ ਰਾਜਾ ਤੇ ਹਬਸ਼ੀ ਬੈਠਕੇ ਉਸੇ ਜ਼ਜ਼ੀਰੇ ਪਰ ਪਹੁੰਚੇ। ਦੂਰੋਂ ਹੀ ਬਿਗਲ ਵਜਾ ਦਿਤੀ ਜਿਸ ਨੂੰ ਸੁਣ ਕੇ ਉਹ ਬਾਹਰ ਆ ਗਿਆ

ਤੇ ਬੋਲਿਆ, 'ਮੈਂ ਜਾਣਦਾ ਹਾਂ ਤੂੰ ਕੌਣ ਹੈਂ ਪਰ ਤੂੰ ਇਥੇ ਔਣ ਦਾ ਹੌਸਲਾ ਕਿਸ ਤਰ੍ਹਾਂ ਕੀਤਾ ਹੈ, ਤੂੰ ਮੇਰੇ ਦੋਸਤ ਦਾ ਲੜਕਾ ਹੈ ਇਸ ਲਈ ਚੰਗੀ ਗਲ ਇਹੋ ਹੈ ਕਿ ਤੂੰ ਇਥੋਂ ਦਬੇ ਪੈਰ ਵਾਪਸ ਮੁੜ ਜਾਹ ਮੈਂ ਤੇਰੀ ਜਾਨ ਬਖਸ਼ੀ ਕਰਦਾ ਹਾਂ।'

ਰਾਜਾ : ਮੈਂ ਇਕ ਖਾਸ ਕੰਮ ਆਇਆ ਹਾਂ ਸਗੋਂ ਆਪਣੇ ਕੰਮ ਨਹੀਂ ਆਪਣੇ ਬਾਪ ਤੇ ਤੇਰੇ ਦੋਸਤ ਦੇ ਕੰਮ ਆਇਆ ਹਾਂ।

ਦਿਉ ਦੋਸਤ ਦਾ ਕੰਮ ਸੁਣਕੇ ਰੁਕ ਗਿਆ, ਬੋਲਿਆ ਹੱਛਾ ਦੱਸੋ ਓਹ ਕੀ ਕੰਮ ਹੈ?

ਰਾਜਾ : ਬਾਰ੍ਹਵਾਂ ਬੁਤ ਪੂਰਾ ਕਰਨਾ ਹੈ।

ਦੇਵ : ਕੀ ਓਹ ਇਹ ਕੰਮ ਮੇਰੇ ਲਈ ਛੱਡ ਗਿਆ ਹੈ।

ਰਾਜਾ : 'ਨਹੀਂ ਛੱਡ ਤਾਂ ਓਹ ਮੇਰੇ ਲਈ ਗਿਆ ਹੈ ਪਰ ਕੰਮ ਉਹਦਾ ਹੈ, ਇਸ ਲਈ ਅੱਧਾ ਉਸ ਦਾ ਹੈ ਤੇ ਅੱਧਾ ਮੇਰਾ ਹੈ।'

ਦੇਵ : ਮੈਂ ਤੈਨੂੰ ਉਸਦੇ ਅੱਧੇ ਹੀਰੇ ਲਈ ਤਾਂ ਹੀਰਾ ਦੇ ਦੇਂਦਾ ਹਾਂ ਪਰ ਦੂਜੇ ਅੱਧੇ ਲਇ. ਤਦ ਦੇ ਸਕਦਾ ਹੈ ਜੇ ਉਸ ਦੇ ਬਦਲੇ ਤੂੰ ਮੈਨੂੰ ਕੁਝ ਦੇਵੇਂ। ਸੋ ਪਹਿਲੋਂ ਤੂੰ ਦੱਸ ਤੂੰ ਮੈਨੂੰ ਕੀ ਦੇਵੇਂਗਾ?

ਰਾਜਾ : ਜੋ ਤੂੰ ਮੰਗੇਂਗਾ ਮੈਂ ਦੇਵਾਂਗਾ।

ਦੇਵ : ਮੈਨੂੰ ਇਕ ਲੜਕੀ ਚਾਹੀਦੀ ਹੈ।

ਰਾਜਾ : ਇਹ ਕੇਹੜੀ ਮੁਸ਼ਕਲ ਹੈ।

ਦੇਵ : ਪਰ ਨਹੀਂ ਉਸ ਵਿਚ ਇਹ ਗੁਣ ਹੋਣ, ਅਤੀ ਸੁੰਦਰ ਹੋਵੇ, ਉਸ ਦੇ ਮਨ ਬੁਧੀ ਦਿਮਾਗ ਵਿਚ ਕਦੀ ਕੋਈ ਬੁਰਾ ਖਿਆਲ ਨਾ ਗੁਜ਼ਰਿਆ ਹੋਵੇ।

ਰਾਜਾ : 'ਬਹੁਤ ਅੱਛਾ, ਮੇਰੇ ਦੇਸ ਵਿਚ ਐਸੀਆਂ ਬਹੁਤ ਹੋਸਣ, ਮੇਰੇ ਸਿਪਾਹੀ ਜਾਂਚ ਪੜਤਾਲ ਕਰਕੇ ਹਾਜ਼ਰ ਕਰ ਦੇਸਣ।'

ਦੇਵ : ਨਹੀਂ, ਸਿਪਾਹੀ ਪਰਖ ਨਹੀਂ ਕਰ ਸਕਣਗੇ ਮੈਂ ਤੈਨੂੰ ਇਕ ਸ਼ੀਸ਼ਾ ਦਿੰਦਾ ਹਾਂ ਇਹ ਲੈ ਜਾਓ ਤੇ ਹਰ ਇਕ ਲੜਕੀ ਦਾ ਮੂੰਹ ਇਸ ਵਿਚ ਤੱਕੋ ਜਿਸ ਦੇ ਦਿਲ ਵਿਚ ਕੋਈ ਬੁਰਾ ਖਿਆਲ ਨਹੀਂ ਉਪਜਿਆ ਹੋਏਗਾ ਉਸ ਦੇ ਸਾਹਮਣੇ ਇਹ ਸ਼ੀਸ਼ਾ ਚਮਕ ਪਏਗਾ ਤੇ ਹੋਰਾਂ ਦੇ ਅਗੇ ਮੈਲਾ ਤੇ ਧੁੰਦਲਾ ਹੋ ਜਾਏਗਾ।

ਰਾਜੇ ਨੇ ਇਹ ਸੌਖਾ ਪ੍ਰੀਖਯਾ ਦਾ ਢੰਗ ਤੱਕਕੇ ਦੇਵ ਦਾ ਸ਼ੁਕਰੀਆ ਕੀਤਾ ਤੇ ਸ਼ੀਸ਼ਾ ਲੈਕੇ ਘਰ ਆ ਗਿਆ। ਸਾਰੇ ਰਾਜ ਵਿਚ ਢੰਡੋਰਾ ਦੇ ਦਿੱਤਾ ਗਿਆ ਕਿ ਰਾਜਾ ਸਾਹਿਬ ਨੂੰ ਇਕ ਲੜਕੀ ਚਾਹੀਦੀ ਹੈ। ਵਜ਼ੀਰ, ਦਰਬਾਰੀ, ਮਹਾਰਾਣੀ ਇਹ ਸਮਝੇ ਕਿ ਰਾਜਾ ਸਾਹਿਬ ਆਪ ਹੁਣ ਵਿਆਹ ਕਰਨਾ ਚਾਹੁੰਦੇ ਹਨ ਤਾਂ ਲੜਕੀ ਢੂੰਡਣ ਲਗੇ ਹਨ। ਸਾਰੇ ਬੜੇ ਖੁਸ਼ ਹੋਏ ਹਜ਼ਾਰਾਂ ਤੇ ਲਖਾਂ ਕੁੜੀਆਂ ਬਾਦਸ਼ਾਹ ਦੇ ਸਾਹਮਣੇ ਲਿਆਂਦੀਆਂ ਗਈਆਂ। ਰਾਜਾ ਉਸੇ ਸ਼ੀਸ਼ੇ ਨਾਲ ਲਗਾ ਪ੍ਰੀਖਿਆ ਕਰਨ। ਕਈ ਦਿਨ ਲੱਗਾ ਰਿਹਾ ਪਰ ਕੋਈ ਕੁੜੀ ਪ੍ਰੀਖਿਆ ਵਿਚ ਪੂਰੀ ਨਾ ਉਤਰੀ। ਬੜਾ ਨਿਰਾਸ ਹੋਇਆ ਪਰ ਆਖਰ ਇਕ ਗੁਵਾਲੇ ਦੀ ਲੜਕੀ ਜਿਹੜੀ ਅਤੀ ਸੁੰਦਰ ਸੀ, ਉਸਦਾ ਚਿਹਰਾ ਜਾਂ ਤੱਕਿਆ ਤਾਂ ਉਸ ਦੇ ਸਾਹਮਣੇ ਸ਼ੀਸ਼ਾ ਚਮਕ ਪਿਆ। ਰਾਜਾ ਖੁਸ਼ ਹੋ ਗਿਆ। ਲੜਕੀ ਰਾਣੀ ਦੇ ਮਹਲ ਵਿਚ ਭੇਜੀ ਗਈ। ਰਾਣੀ ਬੜੀ ਖੁਸ਼ ਹੋਈ, ਲੜਕੀ ਵੀ ਬੜੀ ਖੁਸ਼ ਕਿ ਹੁਣ ਥੋਹੜੇ ਚਿਰ ਨੂੰ ਮੈਂ ਰਾਣੀ ਬਣਨਾਂ ਹੈ, ਪਰ ਇੰਨੇ ਚਿਰ ਵਿਚ ਇਕ ਬੜੀ ਭਾਰੀ ਬੇੜੀ ਬਣੀ ਜਿਸ ਵਿਚ ਰਾਜਾ ਤੇ ਉਹ ਲੜਕੀ ਬੈਠੇ। ਬੇੜੀ ਤੁਰ ਪਈ। ਸਫਰ ਵਿਚ ਲੜਕੀ ਨੂੰ ਤੱਕ ਤੱਕਕੇ ਉਹ ਉਸਨੂੰ

ਬੜੀ ਚੰਗੀ ਲਗਨ ਲੱਗ ਪਈ ਰਾਜੇ ਦਾ ਉਸ ਨਾਲ ਪਿਆਰ ਪੈ ਗਿਆ ਤੇ ਉਸਦਾ ਚਿਤ ਮੋਹਿਆ ਗਿਆ। ਆਖਰ ਜ਼ਜ਼ੀਰਾ ਆ ਗਿਆ, ਬੇੜੀ ਵਾਲਿਆਂ ਨੇ ਬਿਗਲ ਵਜਾਇਆ। ਦੇਵ ਬਾਹਰ ਆ ਗਿਆ। ਲੜਕੀ ਦੇਓ ਨੂੰ ਤੱਕਕੇ ਡਰ ਗਈ। ਪਰ ਰਾਜੇ ਨੇ ਲੜਕੀ ਨੂੰ ਉਤਾਰਕੇ ਦੇਵ ਦੇ ਹਵਾਲੇ ਕਰ ਦਿਤਾ। ਉਸ ਵੇਲੇ ਲੜਕੀ ਨੇ ਰਾਜੇ ਵਲ ਕੋਈ ਇਸ ਤਰ੍ਹਾਂ ਦੀ ਤਰਸ ਭਰੀ ਤੇ ਪਜਾਰ ਭਰੀ ਨਜ਼ਰ ਨਾਲ ਤੱਕਿਆ ਕਿ ਰਾਜੇ ਦੇ ਦਿਲ ਵਿਚ ਘਾਉ ਪੈ ਗਿਆ ਪਰ ਉਹ ਜਿਗਰਾ ਕਰਕੇ ਪਾਸਾ ਮੋੜਕੇ ਟੁਰ ਪਿਆ। ਲੜਕੀ ਨੇ ਡਾਢੀ ਦਰਦ ਭਰੀ ਅਵਾਜ਼ ਨਾਲ ਚੀਕਾਂ ਮਾਰੀਆਂ। ਰਾਜੇ ਨੇ ਆਪਣੇ ਕੰਨਾਂ ਵਿਚ ਉਂਗਲਾਂ ਦੇ ਲਈਆਂ ਕਿਉਂ ਜੋ ਉਸ ਪਾਸੋਂ ਉਸ ਦੀਆਂ ਚੀਕਾਂ ਦੀ ਅਵਾਜ਼ ਸੁਣੀ ਨਹੀਂ ਸੀ ਜਾਂਦੀ ਬੇੜੀ ਵੀ ਕਾਹਲੀ ਕਾਹਲੀ ਟੁਰਾ ਦਿੱਤੀ ਗਈ ਸੀ, ਜਦ ਰਾਜਾ ਘਰ ਪੁੱਜਾ ਤਾਂ ਬੜਾ ਹੀ ਚਿੰਤਾਤੁਰ ਤੇ ਦੁਖੀ ਸੀ ਤੇ ਕੁਝ ਪਾਗਲ ਜਿਹਾ ਹੋ ਗਿਆ ਤੇ ਦਸ਼ਾ ਐਸੀ ਹੋ ਗਈ ਕਿ ਉਸ ਲੜਕੀ ਦੀ ਤਸਵੀਰ ਉਸ ਦੀਆਂ ਅੱਖਾਂ ਤੋਂ ਉਹਲੇ ਨਾ ਹੋਵੇ। ਉਸਨੇ ਫਿਰ ਹਬਸ਼ੀ ਨੂੰ ਬੁਲਾਕੇ ਪੁਛਿਆ ਕਿ ਕੀ ਕੋਈ ਤਰੀਕਾ ਹੋ ਸਕਦਾ ਹੈ ਜੋ ਮੈਂ ਉਸ ਲੜਕੀ ਨੂੰ ਵਾਪਸ ਲੈ ਆਵਾਂ?

ਹਬਸ਼ੀ : ਮਹਾਰਾਜ ਸ਼ੇਰ ਦੇ ਮੂੰਹ ਵਿਚੋਂ ਮਾਸ ਮਿਲਨਾ ਕਠਨ ਹੈ, ਪਤਾ ਨਹੀਂ ਦੇਵ ਨੇ ਉਸਨੂੰ ਕੀ ਕੀਤਾ ਹੈ ਖਬਰੇ ਉਸਨੂੰ ਮਾਰਕੇ ਖਾ ਗਿਆ ਹੈ ਜਾਂ ਅਜੇ ਕਿਤੇ ਉਹ ਜੀਊਂਦੀ ਹੀ ਹੈ। ਰਾਜਾ ਸੋਚਣ ਲਗਾ ਕਿ ਮੈਂ ਕਿੰਨਾ ਪਾਪੀ ਹਾਂ। ਉਸ ਲੜਕੀ ਦੇ ਮਾਪੇ ਉਸਨੂੰ ਮੇਰੇ ਹਵਾਲੇ ਕਰਕੇ ਗਏ ਸਨ, ਮੈਨੂੰ ਉਸਦਾ ਪਤੀ ਬਣਨ ਵਾਲਾ ਸਮਝ ਕੇ ਦੇ ਗਏ ਸਨ, ਮੇਰਾ ਧਰਮ ਸੀ ਉਸਦੀ ਰੱਖਿਆ ਕਰਨਾ। ਪਰ ਮੈਂ ਆਪਣੇ ਧਰਮ ਦੀ

ਪਾਲਣਾ ਨਹੀਂ ਕੀਤੀ। ਇਉਂ ਚਿੰਤਾ ਵਿਚ ਖੁਭੇ ਕੋਲ ਵਜ਼ੀਰ ਆ ਗਿਆ, ਰਾਜੇ ਨੇ ਵਜ਼ੀਰ ਨੂੰ ਕਿਹਾ ਕਿ ਮੈਂ ਉਸ ਦੇਵ ਤੇ ਹਮਲਾ ਕਰਨਾ ਹੈ ਤੇ ਉਸ ਲੜਕੀ ਨੂੰ ਵਾਪਸ ਲਿਔਣਾ ਹੈ ਸੋ ਫੌਜ ਤਿਆਰ ਹੋ ਜਾਵੇ।

ਵਜ਼ੀਰ : ਮਹਾਰਾਜ ! ਉਹ ਦੇਵ ਹੈ, ਸਾਡਾ ਸਤਿਆਨਾਸ ਕਰ ਦੇਵੇਗਾ, ਉਸ ਨਾਲ ਟਾਕਰਾ ਕਰਨਾ ਨਾਮੁਮਕਿਨ ਹੈ।"

ਰਾਜਾ : ਮੈਂ ਮਰ ਜਾਵਾਂ, ਮੇਰੀ ਸਲਤਨਤ ਬਰਬਾਦ ਹੋ ਜਾਏ, ਮੈਂ ਫਿਰ ਬੀ ਉਸ ਲੜਕੀ ਨੂੰ ਛੁਡਾ ਕੇ ਲਿਆਉਣਾ ਹੈ।

ਵਜ਼ੀਰ ਬੜਾ ਸਿਆਣਾ ਸੀ, ਉਹ ਨਹੀਂ ਸੀ ਚਾਹੁੰਦਾ ਕਿ ਰਾਜਾ ਦੇਵ ਨਾਲ ਜੰਗ ਰਚਾਏ ਤੇ ਰਿਆਸਤ ਦਾ ਨੁਕਸਾਨ ਹੋਵੇ, ਸੋ ਉਸਨੇ ਰਾਜਾ ਨੂੰ ਪਾਗਲ ਮਸ਼ਹੂਰ ਕਰ ਦਿਤਾ ਤੇ ਸਾਰਿਆਂ ਦੀ ਸਲਾਹ ਨਾਲ ਇਲਾਜ ਕਰਨ ਦੇ ਬਹਾਨੇ ਉਸਨੂੰ ਨਜ਼ਰਬੰਦ ਕਰਕੇ ਪਹਿਰਾ ਲਗਾ ਦਿੱਤਾ।

ਰਾਣੀ ਨੂੰ ਪਤਾ ਲਗਾ ਤਾਂ ਉਸਨੇ ਮੁੜ ਰਾਜੇ ਨੂੰ ਆਪਣੀ ਨਿਗਰਾਨੀ ਵਿਚ ਲੈ ਲਿਆ। ਇਕ ਦਿਨ ਰਾਜਾ ਜਦ ਬੜਾ ਉਦਾਸ ਬੈਠਾ ਸੀ ਤਾਂ ਰਾਣੀ ਨੇ ਕਿਹਾ 'ਬੇਟਾ ਤੁਹਾਡੇ ਪਿਤਾ ਜੀ ਜਦ ਉਦਾਸ ਹੁੰਦੇ ਸੀ ਤਾਂ ਉਸ ਬਾਗ ਵਿਚ ਚਲੇ ਜਾਂਦੇ ਸੀ ਤੁਸੀਂ ਬੀ ਉਥੇ ਜਾ ਵੇਖੋ ਮਤੇ ਦਿਲ ਨੂੰ ਕੁਝ ਧੀਰਜ ਮਿਲੇ'। ਪਰ ਰਾਜੇ ਨੇ ਕਿਹਾ 'ਮੈਂ ਉਥੇ ਨਹੀਂ ਜਾਂਦਾ ਮੈਨੂੰ ਉਥੋਂ ਹੀ ਤਾਂ ਇਹ ਬੀਮਾਰੀ ਲਗੀ ਹੈ', ਪਰ ਰਾਣੀ ਨੇ ਉਸਨੂੰ ਕਹਿ ਕਹਾਕੇ ਆਖਰ ਬਾਗ਼ ਨੂੰ ਟੋਰ ਹੀ ਦਿਤਾ। ਰਾਜਾ ਬਾਗ਼ ਦੇ ਅੰਦਰ ਗਿਆ। ਜਦ ਬਾਹਰਵੇਂ ਥੜੇ ਕੋਲੋਂ ਗਿਆ ਤਾਂ ਕੀ ਦੇਖਦਾ ਹੈ ਕਿ ਉਥੇ ਹੀਰੇ ਦਾ ਬੁਤ ਮੁਕੰਮਲ ਬਣਿਆ ਹੋਇਆ ਸਜਿਆ ਹੋਇਆ ਹੈ। ਉਹ ਤਕ ਕੇ ਹੈਰਾਨ ਰਹਿ ਗਿਆ, ਉਸਨੇ ਥੱਲੇ ਦੇਖਿਆ ਤਾਂ ਉਥੇ ਹੋਰ ਕੁਝ ਲਿਖਿਆ ਹੋਇਆ ਸੀ ਜੇਹੜਾ ਕਿ ਉਸ ਪਾਸੋਂ ਪੜਿਆ

ਨਹੀਂ ਸੀ ਜਾਂਦਾ। ਤਾਂ ਉਹ ਘਬਰਾਕੇ ਬੁਤ ਵਲ ਤਕ ਕੇ ਬੋਲਿਆ 'ਤੂੰ ਕੌਣ ਹੈਂ?'

ਬੁਤ : 'ਮੈਂ ਕੌਣ ਹਾਂ, ਮੈਂ ਓਹੀ ਹਾਂ ਜਿਸਨੂੰ ਦੇਵ ਕੋਲ ਛੋੜ ਆਏ ਸਾਓ।'

ਰਾਜਾ ਤਕ ਕੇ ਹੈਰਾਨ ਹੋ ਗਿਆ ਤੇ ਇਕ ਦਮ ਖੁਸ਼ੀ ਦੀ ਲਹਰ ਉਸਦੇ ਸੀਨੇ ਵਿਚ ਦੌੜ ਗਈ। ਉਸ ਨੇ ਹੁਣ ਗਹੁ ਨਾਲ ਤਕਿਆ ਤਾਂ ਉਹ ਬੁਤ ਨਹੀਂ ਸੀ, ਸਚਮੁਚ ਉਹੀ ਲੜਕੀ ਸੀ। ਰਾਜਾ ਖੁਸ਼ ਹੋਕੇ ਉਸਨੂੰ ਨਾਲ ਲੈਕੇ ਮਾਤਾ ਪਾਸ ਆਇਆ ਤੇ ਬੜੀ ਧੂਮ ਧਾਮ ਨਾਲ ਉਸ ਨਾਲ ਰਾਜਾ ਦਾ ਵਿਆਹ ਹੋਇਆ। ਵਿਆਹ ਕਰ ਚੁਕਣ ਤੋਂ ਕੁਛ ਸਮਾਂ ਮਗਰੋਂ ਰਾਜਾ ਨੂੰ ਪਤਾ ਲੱਗਾ ਕਿ ਇਹ ਸਾਰਾ ਪ੍ਰਬੰਧ ਉਸਦੇ ਪਿਤਾ ਨੇ ਉਸ ਦੇ ਵਿਆਹ ਲਈ ਕੀਤਾ ਸੀ, ਕਿਉਂਕਿ ਸ਼ਹਜਾਦਾ ਵਿਆਹ ਨਹੀਂ ਸੀ ਕਰਵਾਉਂਦਾ 'ਉਸ ਦੀ ਵਿਦਵਤਾ, ਪੜ੍ਹਾਈ, ਧਰਮ ਬੁੱਧੀ ਉਸ ਦੇ ਪਿਤਾ ਨੇ ਮੁਕੰਮਲ ਕਰ ਦਿਤੀ ਸੀ, ਗਿਆਰਾਂ ਗੁਣ ਜਿਨ੍ਹਾਂ ਦੇ ਬੁੱਤ ਬਣੇ ਹੋਏ ਸਨ ਉਸ ਵਿਚ ਪੂਰਨਤਾ ਦੇ ਦਰਜੇ ਦੇ ਦ੍ਰਿੜ ਹੋ ਚੁਕੇ ਸਨ। ਥੁੜ ਸੀ ਤਾਂ ਇੱਕੋ ਕਿ ਉਹ ਵਿਆਹ ਨਹੀਂ ਸੀ ਕਰਵਾਉਂਦਾ ਜਿਸਤੋਂ ਰਾਜ ਭਾਗ! ਕਾਇਮ ਰਹੇ ਤੇ ਵੰਸ ਚਲੇ, ਸੋ ਇਉਂ ਬਾਹਰਵਾਂ ਕਾਰਜ ਵੀ ਰਾਸ ਹੋਇਆ।



ਇਕ ਆਦਮੀ ਨੇ ਆਪਣੇ ਮਿੱਤ੍ਰ ਨੂੰ ਬੁਲਾਇਆ ਤੇ ਕਹਿਣ ਲੱਗਾ ਮੇਰੇ ਪਾਸ ਕੁਛ ਧਨ ਹੈ, ਅਜਕਲ ਚੋਰੀ ਚਕਾਰੀ ਦੀ ਸ਼ਕਾਇਤ ਆਮ ਹੈ, ਇਨ੍ਹਾਂ ਦਿਨਾਂ ਵਿੱਚ ਕਈ ਘਰ ਭੰਨੇ ਗਏ ਹਨ, ਮੇਰੇ ਘਰ ਨਾਂ ਤਾਂ ਕੋਈ ਲੋਹੇ ਦਾ ਸੰਦੂਕ ਹੈ ਤੇ ਨਾ ਹੀ ਕੋਈ ਹੋਰ ਬਚਾਉ ਦਾ ਪੱਕਾ ਸਾਧਨ ਹੈ। ਮੇਰੀ ਸਲਾਹ ਇਹ ਹੈ ਕਿ ਇਹ ਰਕਮ ਪਿੰਡੋਂ ਬਾਹਰ

ਕਿਸੇ ਥਾਂ ਤੇ ਦਬਾ ਦਿੱਤੀ ਜਾਏ ਤਾਕਿ ਚੋਰੀ ਦਾ ਖਤਰਾ ਮਿਟ ਜਾਏ। ਉਹਦੇ ਮਿੱਤ੍ਰ ਨੇ 'ਹਾਂ ਵਿਚ 'ਹਾਂ ਮਿਲਾਈ, ਧਨ ਘਰੋਂ ਲੈਕੇ ਦੋਨੋਂ ਇਕੱਠੇ ਬਾਹਰ ਗਏ ਤੇ ਇੱਕ ਪਾਸੇ ਵੱਲ ਇਕੱਲਾ ਬ੍ਰਿਛ ਵੇਖਕੇ ਉਹਦੇ ਹੇਠ ਟੋਆ ਪੁਟਕੇ ਧਨ ਵਾਲਾ ਬਰਤਨ ਦਬਾ ਦਿੱਤਾ ਤੇ ਦੋਨੋਂ ਆਪੋ ਆਪਣੀਂ ਘਰੀਂ ਚਲੇ ਆਏ। ਕੁਛ ਦਿਨਾਂ ਬਾਦ ਜਿਸਦਾ ਧਨ ਸੀ ਉਹਦੇ ਦਿਲ ਵਿੱਚ ਖਿਆਲ ਆਇਆ ਕਿ ਚੱਲਕੇ ਆਪਣਾ ਧਨ ਦੇਖ ਆਵਾਂ। ਜਦ ਉਸ ਦਰੱਖਤ ਹੇਠ ਗਿਆ ਤੇ ਜਗ੍ਹਾ ਪੁਟੀ ਤਦ ਇਹ ਵੇਖਕੇ ਉਹਦੀ ਹੋਸ਼ ਦੇ ਤੋਤੇ ਉਡ ਗਏ ਕਿ ਧਨ ਵਾਲਾ ਬਰਤਨ ਹੀ ਕਿਸੇ ਕੱਢ ਲਿਆ ਹੈ। ਉਹ ਹੈਰਾਨ ਸੀ ਕਿ ਸਿਵਾਏ ਮਿੱਤ੍ਰ ਦੇ ਕਿਸੇ ਨੂੰ ਪਤਾ ਨਹੀਂ, ਜੇ ਕਢਿਆ ਹੈ ਤਾਂ ਓਸੇ ਕਢਿਆ ਹੈ, ਫਿਰ ਇਹ ਬੀ ਸੋਚੇ ਕਿ ਇਹ ਗੱਲ ਵੀ ਅਨਹੋਣੀ ਹੈ ਕਿ ਮੈਂ ਉਸਨੂੰ ਪੁਛਾਂ ਤੇ ਉਹ ਕਹੇ ਹਾਂ ਰਕਮ ਮੈਂ ਹੀ ਕਢੀ ਹੈ। ਕੁਛ ਦੇਰ ਸੋਚ ਵੀਚਾਰ ਕੇ ਉਹਨੇ ਜਗ੍ਹਾ ਓਸੇ ਤਰ੍ਹਾਂ ਬੰਦ ਕੀਤੀ ਤੇ ਸਿੱਧਾ ਦੋਸਤ ਦੇ ਘਰ ਗਿਆ ਤੇ ਕਹਿਣ ਲੱਗਾ ਕਿ ਜਿਥੇ ਅਗੇ ਰੁਪਿਆ ਦਬਿਆ ਹੈ ਉਹਦੇ ਵਿੱਚ ਕੁਛ ਹੋਰ ਰੁਪਿਆ ਰੱਖਣਾ ਹੈ ਕੱਲ ਪਿਛਲੇ ਪਹਿਰ ਘਰ ਰਹਿਣਾ ਮੈਂ ਤੁਹਾਨੂੰ ਸੱਦਾਂਗਾ ਉਥੇ ਚੱਲ ਕੇ ਅਗਲੇ ਰੁਪਏ ਵਿਚ ਹੋਰ ਰੁਪਿਆ ਪਾ ਆਵਾਂਗੇ।

ਉਸ ਮਿਤ੍ਰ ਨੇ ਸੋਚਿਆ ਕਿ ਜੇ ਇਸਨੇ ਕੱਲ ਜਾਕੇ ਉਹ ਥਾਂ ਪੱਟੀ ਤੇ ਬਰਤਨ ਨਾ ਨਿਕਲਿਆ ਤਦ ਉਸ ਰਕਮ ਨੂੰ ਰੋ ਧੋਕੇ ਚੁਪ ਕਰ ਰਹੇਗਾ, ਪਰ ਹੋਰ ਜੇਹੜੀ ਰਕਮ ਇਹਦੇ ਪਾਸ ਹੈ ਉਹ ਇਹਦੇ ਕੋਲ ਰਹੇਗੀ। ਜੇ ਮੈਂ ਕਲ ਦਿਨ ਚੜ੍ਹਦੇ ਨੂੰ ਬਰਤਨ ਰੁਪਏ ਸਮੇਤ ਇੱਕ ਰਾਤ ਵਾਸਤੇ ਫਿਰ ਉਥੇ ਦਬਾ ਆਵਾਂ ਤਾਂ ਕੱਲ ਰਾਤ ਮੈਨੂੰ ਪਿਛਲੀ ਤੇ ਹੋਰ ਰਕਮ ਵੀ ਮਿਲ ਜਾਵੇਗੀ-ਇਹ ਸੋਚਕੇ ਰਾਤ ਦੇ ਹਨੇਰੇ ਵਿਚ ਉਸ ਬ੍ਰਿਛ ਦੇ ਹੇਠ ਗਿਆ ਤੇ ਜਾਕੇ ਧਨ ਦਬਾ ਆਇਆ।

ਪਹਿਲੇ ਆਦਮੀ ਨੇ ਮਿੱਤ੍ਰ ਨੂੰ ਨਾਲ ਲੈਕੇ ਜਦ ਉਸ ਥਾਂ ਨੂੰ ਪੁਟਿਆ ਤਾਂ ਰੁਪਿਆਂ ਦਾ ਬਰਤਨ ਅਮਨ ਅਮਾਨ ਪਿਆ ਸੀ, ਰੁਪਏ ਗਿਣੇ ਉਹ ਵੀ ਠੀਕ ਨਿਕਲੇ। ਹੁਣ ਉਹ ਧਨੀ ਆਪਣੇ ਮਿੱਤ੍ਰ ਨੂੰ ਕਹਿਣ ਲੱਗਾ ਕਿ ਇਥੇ ਦੱਬਣ ਨਾਲੋਂ ਰੁਪਏ ਘਰ ਲੈ ਜਾਣਾ ਹੀ ਚੰਗਾ ਹੈ ਇਹ ਕਹਿਕੇ ਰੁਪਏ ਲੈਕੇ ਘਰ ਨੂੰ ਤੁਰ ਪਿਆ। ਆਪਣੀ ਕਰਨੀ ਤੇ ਪਸ਼ੇਮਾਨਗੀ ਆਈ।



ਇਕ ਬਾਰਾ ਸਿੰਗਾ ਪਿਆਸ ਦੇ ਕਾਰਨ ਪਾਣੀ ਦੀ ਭਾਲ ਵਿਚ ਫਿਰਦਾ ਇਕ ਛੰਭ ਦੇ ਕੰਢੇ ਤੇ ਪੁਜਾ। ਛੰਭ ਦਾ ਜਲ ਬੜਾ ਸੀਤਲ ਤੇ ਸ੍ਵਛ ਸੀ, ਆਸੇ ਪਾਸੇ ਘਾਹ ਦੀ ਹਰਿਆਵਲ ਉਹਦੀ ਸੋਭਾ ਨੂੰ ਹੋਰ ਵੀ ਵਧਾ ਰਹੀ ਸੀ। ਬਾਰਾਂ ਸਿੰਗੇ ਦਾ ਦਿਲ ਇਸ ਸੁਹਾਵਣੀ ਜਗ੍ਹਾ ਨੂੰ ਵੇਖਕੇ ਬੜਾ ਪ੍ਰਸੰਨ ਹੋਇਆ। ਜਦ ਪਾਣੀ ਦੇ ਕੰਢੇ ਤੇ ਪੁਜਾ ਤੇ ਪਾਣੀ ਪੀਣ ਲਗਾ ਤਦ ਉਹਦੇ ਵਿਚੋਂ ਆਪਣੀ ਸ਼ਕਲ ਦਿੱਸੀ, ਸਿਰ ਦੇ ਉਪਰ ਸਿੰਗਾਂ ਦੀਆਂ ਟਹਿਣੀਆਂ ਵੇਖਕੇ ਬੜਾ ਖੁਸ਼ ਹੋਇਆ ਤੇ ਦਿਲ ਹੀ ਦਿਲ ਵਿਚ ਕਹਿਣ ਲਗਾ ਕਿ ਪ੍ਰਮਾਤਮਾਂ ਨੇ ਇਹ ਚੀਜ਼ ਮੈਨੂੰ ਅਜਿਹੀ ਦਿਤੀ ਹੈ ਜਿਸਦੇ ਨਾਲ ਮੈਂ ਸਾਰੇ ਜਾਨਵਰਾਂ ਵਿਚੋਂ ਸਿਰਮੌਰ ਬਣ ਗਿਆ ਹਾਂ ਤੇ ਇਸ ਯੋਗ ਹਾਂ ਕਿ ਸਾਰੇ ਮੇਰੀ ਸਰਦਾਰੀ ਨੂੰ ਮੰਨਣ ਤੇ ਮੇਰੇ ਹੁਕਮ ਵਿਚ ਚਲਣ।

ਸਿੰਗਾਂ ਦੀ ਸੁੰਦਰਤਾ ਦੀ ਪ੍ਰਸ਼ੰਸ਼ਾ ਦਿਲ ਵਿਚ ਕਰ ਹੀ ਰਿਹਾ ਸੀ ਕਿ ਉਹਦਾ ਧਜਾਨ ਆਪਣੀਆਂ ਲੱਤਾਂ ਵਲ ਗਿਆ, ਪਤਲੀਆਂ ਪਤਲੀਆਂ ਤੇ ਲੰਮੀਆਂ ਲੰਮੀਆਂ ਕਾਨਿਆਂ ਵਰਗੀਆਂ ਲਤਾਂ ਉਹਨੂੰ ਕੋਝੀਆਂ ਜਾਪੀਆਂ, ਠੰਢਾ ਸਾਹ ਭਰਕੇ ਆਖਣ ਲਗਾ ਪਰਮਾਤਮਾ ਨੇ ਇਹ ਲਤਾਂ ਦੇਕੇ ਮੇਰੇ

ਨਾਲ ਇਨਸਾਫ ਨਹੀਂ ਕੀਤਾ, ਮੇਰੀ ਸਾਰੀ ਸੁੰਦਰਤਾ ਮਾਰ ਦਿਤੀ ਹੈ ਤੇ ਇਨ੍ਹਾਂ ਲੱਤਾਂ ਦੇ ਪਤਲਾ ਹੋਣ ਨੇ ਹੀ ਮੈਨੂੰ ਜੰਗਲ ਦੀ ਬਾਦਸ਼ਾਹਤ ਤੋਂ ਵੰਚਤ ਕਰ ਦਿਤਾ ਹੈ। ਜੇ ਕਦੀ ਬਾਕੀ ਸਰੀਰ ਵਾਂਗ ਲੱਤਾਂ ਵੀ ਰਿਸ਼ਟ ਪੁਸ਼ਟ ਹੁੰਦੀਆਂ ਤਦ ਮੈਂ ਹੁਣ ਤਕ ਕਦੇ ਦਾ ਜੰਗਲ ਦਾ ਬਾਦਸ਼ਾਹ ਬਣਿਆ ਹੋਇਆ ਹੁੰਦਾ।

ਬਾਰਾ ਸਿੰਗਾ ਪਰਮਾਤਮਾਂ ਨੂੰ ਪਤਲੀਆਂ ਤੇ ਲੰਮੀਆਂ ਲੱਤਾਂ ਦੇਣ ਤੋਂ ਕੋਸ ਰਿਹਾ ਸੀ ਕਿ ਕੁੱਤਿਆਂ ਦੀ ਆਵਾਜ਼ ਕੰਨੀਂ ਪਈ। ਪਾਣੀ ਪੀ ਹੀ ਚੁਕਾ ਸੀ, ਇਕ ਪਾਸੇ ਮੂੰਹ ਧਰਕੇ ਦੌੜਿਆ, ਕੁੱਤੇ ਤਾਜ਼ੀ ਤੇ ਸ਼ਿਕਾਰੀ ਸਨ। ਪਰ ਫਿਰ ਵੀ ਬਾਰਾਂ ਸਿੰਗਾਂ ਦੌੜਦਾ ਹਵਾ ਨਾਲ ਗੱਲਾਂ ਕਰਦਾ ਕੁੱਤਿਆਂ ਨੂੰ ਪਿਛੇ ਸੁਟ ਕੇ ਨਿਕਲ ਗਿਆ। ਅੱਗੇ ਦਰਖਤਾਂ ਦਾ ਘਣਾਂ ਜੰਗਲ ਨਜ਼ਰੀਂ ਪਿਆ, ਉਹਦੇ ਵਿਚ ਜਾ ਵੜਿਆ, ਦਰਖਤਾਂ ਦੀਆਂ ਟਹਿਨੀਆਂ ਘਣੀਆਂ ਸਨ, ਜਿਨ੍ਹਾਂ ਵਿਚੋਂ ਨਿਕਲਨ ਲਗਿਆਂ ਉਹਦੇ ਸਿੰਗ ਫਸ ਗਏ ਤੇ ਉਹ ਉਥੇ ਦਾ ਉਥੇ ਰਹਿ ਗਿਆ। ਕੁਤੇ ਪਿਛੋਂ ਆ ਗਏ ਤੇ ਉਨ੍ਹਾਂ ਇਸ ਨੂੰ ਟੁਕੜੇ ਟੁਕੜੇ ਕਰ ਦਿਤਾ। ਬਾਰਾਂ ਸਿੰਗਾਂ ਮਰਨ ਲਗਿਆਂ ਕਹਿਣ ਲਗਾ 'ਅਫਸੋਸ ! ਅਫਸੋਸ !! ਕਿ ਅਸੀਂ ਜੀਵ ਕਿਨੇ ਬੇ ਇਨਸਾਫ ਤੇ ਮੂੜ ਹਾਂ ਕਿ ਉਹ ਨਿਆਮਤਾਂ ਜਿਹੜੀਆਂ ਸਾਨੂੰ ਵਾਹਿਗੁਰੂ ਨੇ ਦਿੱਤੀਆਂ ਹਨ ਉਨਾਂ ਦਾ ਸ਼ੁਕਰ ਨਹੀ ਕਰਦੇ। ਪੈਰ ਜਿਨ੍ਹਾਂ ਤੋਂ ਮੈਂ ਨਫਰਤ ਕਰਦਾ ਸਾਂ ਉਨ੍ਹਾਂ ਦੀ ਕਦਰ ਨਾ ਜਾਣੀ, ਉਨ੍ਹਾਂ ਮੈਨੂੰ ਦੁਸ਼ਮਨ ਦੇ ਮੂੰਹ ਵਿਚੋਂ ਕੱਢ ਆਂਦਾ। ਜਿਨ੍ਹਾਂ ਸਿੰਗਾਂ ਦੇ ਉਤੇ ਮੈਂ ਹੰਕਾਰ ਤੇ ਫ਼ਖ਼ਰ ਕਰਦਾ ਸਾਂ, ਉਨ੍ਹਾਂ ਮੌਤ ਦੇ ਮੂੰਹ ਵਿਚ ਲਿਆ ਸੁਟਿਆ।'



ਇਕ ਆਦਮੀ ਦਿਨ ਭਰ ਦਾ ਅਕਿਆ ਤੇ ਥਕਿਆ ਫ਼ਰਸ਼ ਤੇ ਲੇਟ ਗਿਆ। ਦੋ ਤਿੰਨ ਵੇਰ ਪਾਸੇ ਪਰਤੇ, ਅਕੜੇਵੇਂ ਲਏ ਸਨ ਕਿ ਨੀਂਦਰ ਨੇ ਆਪਣੀ ਗੋਦ ਵਿਚ ਲੈ ਲਿਆ। ਜਾਗਰਤ ਅਵਸਥਾ ਸੁਪਨ ਵਿਚ ਬਦਲ ਗਈ ਤੇ ਫਰਸ਼ ਤੋਂ ਅਰਸ਼ਾਂ ਵਿਚ ਜਾ ਪੁਜਾ। ਇਕ ਅਤਿ ਸੁੰਦਰ ਆਲੀਸ਼ਾਨ ਮਕਾਨ ਨਜ਼ਰੀਂ ਪਿਆ। ਦਰਵਾਜ਼ੇ ਨੂੰ ਖੜਕਾਇਆ ਦਰਵਾਜ਼ਾ ਖੁਲ੍ਹ ਗਿਆ। ਅੰਦਰ ਸਾਹਮਣੇ ਇਕ ਲਿਖਤ ਨਜ਼ਰੀਂ ਪਈ ਉਸਨੂੰ ਵਾਚਿਆ ਲਿਖਿਆ ਸੀ।

'ਸ੍ਵਰਗ : ਬਹਿਸ਼ਤ'

ਹੈਰਾਨੀ ਤੇ ਚਾਉ ਨਾਲ ਕਦਮ ਚੁਕੇ, ਵੇਖਣ ਲਈ ਐਧਰ ਉਧਰ ਫਿਰਨ ਲਗਾ, ਜਗਹ ਦੀ ਰਮਣੀਕਤਾ, ਉਪਜੀਵਕਾ ਦੇ ਸਾਮਾਨ ਦੀ ਬਹੁਤਾਤ ਖੁਸ਼ੀਆਂ, ਉਤਸ਼ਾਹ ਤੇ ਆਨੰਦ ਦੇ ਉਛਾਲੇ ਵਿਸਮਾਦੀ ਹਾਲਤ ਲਿਆ ਰਹੇ ਸਨ ਕਿ ਉਹਨੂੰ ਸਾਹਮਣੇ ਇਕ ਸੂਰਤ ਨਜ਼ਰ ਪਈ, ਪਹਿਲੀ ਝਾਤ ਵਿਚ ਹੀ ਖਿਆਲ ਹੋਇਆ ਕਿ ਇਹਨੂੰ ਅਗੇ ਕਦੇ ਵੇਖਿਆ ਹੈ। ਜਦ ਨੇੜੇ ਹੋਏ ਤਾਂ ਪਤਾ ਲਗਾ ਕਿ ਉਹ ਉਹਦੇ ਮੁਲਕ ਦਾ ਬਾਦਸ਼ਾਹ ਹੈ ਜੋ ਹੁਣੇ ਥੋੜਾ ਚਿਰ ਹੀ ਹੋਇਆ ਹੈ ਚਲਾਣਾ ਕਰ ਗਿਆ ਸੀ। ਸ੍ਵਰਗ ਨੂੰ ਵੇਖਕੇ ਬਾਹਰ ਨਿਕਲਿਆ ਥੋੜੇ ਹੀ ਫਾਸਲੇ ਤੇ ਇਕ ਹੋਰ ਵਲਗਣ ਵਲੀ ਹੋਈ ਨਜ਼ਰੀਂ ਪਈ। ਉਹਦਾ ਵੀ ਦਰਵਾਜ਼ਾ ਖਟਕਾਇਆ ਦਰਵਾਜ਼ਾ ਖੁਲ੍ਹ ਗਿਆ। ਅੰਦਰ ਵੜਦਿਆਂ ਹੀ ਸਾਹਮਣੇ ਇਕ ਲਿਖਤ ਨਜ਼ਰੀਂ ਪਈ ਲਿਖਿਆ ਸੀ :-

'ਨਰਕ : ਦੋਜ਼ਖ'

ਇਹ ਲਿਖਤ ਪੜ੍ਹਕੇ ਕੁਛ ਕੰਬਿਆ, ਪੈਰ ਵੀ ਥਿੜਕੇ, ਪਰ ਇਥੋਂ ਦੇ ਨਜ਼ਾਰੇ ਵੇਖਣ ਲਈ ਧੀਰਜ ਧਾਰ ਕੇ ਅਗੇ ਵਧਿਆ। ਪਾਪੀਆਂ

ਅਪਰਾਧੀਆਂ ਤੇ ਕੁਕਰਮੀਆਂ ਨੂੰ ਕਈ ਤਰ੍ਹਾਂ ਦੀਆਂ ਤਕਲੀਫਾਂ ਵਿਚ ਵੇਖਿਆ, ਇਹ ਸਜ਼ਾਵਾਂ ਵੇਖ ਵੇਖ ਕੇ ਉਹਦਾ ਦਿਲ ਧੜਕਦਾ ਤੇ ਲੂੰ ਕੰਡੇ ਹੋ ਰਹੇ ਸਨ, ਇਨੇ ਨੂੰ ਇਕ ਸੂਰਤ ਨਜ਼ਰੀਂ ਪਈ, ਇਹ ਵੀ ਹੋਰ ਅਪਰਾਧੀਆਂ ਵਾਂਗ ਡੰਡ ਭੁਗਤ ਰਹੀ ਸੀ, ਨੁਹਾਰ ਤੋਂ ਇਉਂ ਜਾਪਿਆ ਕਿ ਇਸ ਨੂੰ ਵੀ ਕਦੇ ਵੇਖਿਆ ਹੈ, ਨੇੜੇ ਹੋਕੇ ਡਿੱਠਾ ਤਾਂ ਉਹਦੀ ਹੈਰਾਨੀ ਦੀ ਕੋਈ ਹਦ ਨਾ ਰਹੀ ਕਿਉਂਕਿ ਇਹ ਆਦਮੀ ਆਪਣੇ ਇਲਾਕੇ ਵਿਚ ਆਪਣੇ ਜ਼ੁਹਦ ਤੇ ਤਕਵਾ ਦੇ ਕਾਰਨ ਬੜਾ ਪ੍ਰਸਿਧ ਸੀ, ਇਸ ਨੂੰ ਵਲੀ ਅਲ੍ਹਾ ਕਰਕੇ ਮੰਨਿਆ ਜਾਂਦਾ ਤੇ ਦੂਰ ਦੂਰ ਤਕ ਇਹਦੇ ਛੂੰਮੰਤਰ, ਗੰਡੇ ਤਵੀਤ ਤੇ ਧਾਗੇ ਤੁਰਦੇ ਸਨ।

ਹੈਰਾਨ ਹੋ ਕੇ ਇਸਨੇ ਫਰਯਾਦ ਕੀਤੀ ਕਿ ਹੇ ਖ਼ੁਦਾ ਇਹ ਜੇਹੜੇ ਦੋ ਦ੍ਰਿਸ਼ਯ ਮੈਂ ਵੇਖੇ ਹਨ ਮੇਰੇ ਖਿਆਲਾਂ ਤੇ ਉਮੈਦਾਂ ਦੇ ਉਲਟ ਹਨ। ਜਿਸਨੂੰ ਮੈਂ ਐਸ਼ਵਰਯਾ, ਪ੍ਰਤਾਪ ਤੇ ਲਾਓ ਲਸ਼ਕਰਾਂ ਵਿਚ ਬੈਠਾ ਹਕੂਮਤ ਕਰਦਾ ਵੇਖਕੇ ਸਮਝਦਾ ਸੀ ਕਿ ਇਹ ਨਰਕਾਂ ਵਿਚ ਜਾਏਗਾ ਉਹ ਸੁਰਗਾਂ ਬਹਿਸ਼ਤਾਂ ਵਿਚ ਦੇਖਿਆ ਹੈ ਤੇ ਜਿਸਨੂੰ ਰੋਜ਼ੇ ਰਖਦਿਆਂ ਤੇ ਚਿਲੇ ਕਟਦਿਆਂ ਤਕ ਕੇ ਬਹਿਸ਼ਤਾਂ ਦਾ ਹਕਦਾਰ ਸਮਝੀ ਬੈਠਾ ਸੀ ਉਹ ਦੋਜ਼ਖ ਦੇ ਅਜ਼ਾਬ ਭੁਗਤ ਰਿਹਾ ਹੈ।

ਅਵਾਜ਼ ਆਈ, ਕਿ ਇਹ ਬਾਦਸ਼ਾਹ ਬਾਦਸ਼ਾਹਾਂ ਦੇ ਲਿਬਾਸ ਵਿਚ ਮੇਰਾ ਭਗਤ ਹੋਣ ਕਰਕੇ ਬਹਿਸ਼ਤ ਵਿਚ ਹੈ ਤੇ ਇਹ ਫਕੀਰ ਫਕੀਰੀ ਦੇ ਭੇਖ ਵਿਚ ਐਸ਼ੋ ਇਸ਼ਰਤ ਵਿਚ ਗ਼ਲਤਾਨ ਹੋਣ ਕਰਕੇ ਤੇ ਭੁਲ ਵਿਚ ਰਹਿਣ ਕਰਕੇ ਨਰਕਾਂ ਵਿਚ:-

*ਮਾਥੇ ਤਿਲਕੁ ਹਥਿ ਮਾਲਾ ਬਾਨਾਂ*
*ਲੋਗਨ ਰਾਮ ਖਿਲਉਨਾ ਜਾਨਾ॥*

*ਜਿਨ ਪਟੁ ਅੰਦਰਿ ਬਾਹਰ ਗੁਦੜੁ ਤੇ ਭਲੇ ਸੰਸਾਰਿ॥*
*ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ॥*



ਇਕ ਬਾਦਸ਼ਾਹ ਕਿਤੇ ਜਾ ਰਿਹਾ ਸੀ, ਰਾਹ ਵਿਚ ਫਕੀਰਾਂ ਦੀ ਟੋਲੀ ਦਿੱਸੀ, ਉਸਨੇ ਇਨ੍ਹਾਂ ਵਲ ਬੜੀ ਘ੍ਰਿਣਾਂ ਦੀ ਨਜ਼ਰ ਨਾਲ ਵੇਖਿਆ। ਇਕ ਫਕੀਰ ਨੇ ਸਿਆਣਪ ਨਾਲ ਬਾਦਸ਼ਾਹ ਦੀ ਇਸ ਕੈਰੀ ਨਜ਼ਰ ਨੂੰ ਤਾੜ ਲਿਆ ਤੇ ਕਹਿਣ ਲਗਾ ਕਿ ਹੇ ਬਾਦਸ਼ਾਹ ਅਸੀਂ ਇਸ ਦੁਨੀਆਂ ਵਿਚ ਤੇਰੇ ਨਾਲੋਂ ਧਨ ਵਿਚ ਕੱਸੇ ਹਾਂ, ਖ਼ੁਸ਼ੀ ਵਿਚ ਵਧੀਕ ਹਾਂ। ਮਰਨ ਵਿਚ ਬਰਾਬਰ ਤੇ ਅਗੇ ਚਲਕੇ ਤੇਰੇ ਨਾਲੋਂ ਹੱਛੇ ਹੋਵਾਂਗੇ।

ਬਾਦਸ਼ਾਹ ਨੂੰ ਫਕੀਰ ਦੀ ਗਲ ਚੁਭੀ ਤੇ ਕਹਿਣ ਲਗਾ ਉਹ ਕਿਸ ਤਰ੍ਹਾਂ ?

ਫਕੀਰ ਨੇ ਕਿਹਾ ਕਿ ਤੇਰੇ ਪਾਸ ਬੇਸ਼ੁਮਾਰ ਧਨ ਹੈ ਪਰ ਸਾਡੇ ਪਾਸ ਧਨ ਨਹੀਂ ਹੈ, ਇਨੀ ਗਲ ਤੇਰੇ ਵਿਚ ਸਾਡੇ ਨਾਲੋਂ ਵਧੀਕ ਹੈ, ਪਰ ਤੂੰ ਇੰਨਾਂ ਧਨ ਰਖਦਿਆਂ ਹੋਇਆ ਵੀ ਹੋਰ ਦੀ ਤਲਾਸ਼ ਤੇ ਇਕਠੇ ਕੀਤੇ ਹੋਏ ਦੀ ਰਖਵਾਲੀ ਦੀ ਚਿੰਤਾ ਵਿਚ ਚਿੰਤਾਤੁਰ ਹੈਂ ਪਰ ਅਸੀਂ ਸਬਰ ਤੇ ਸੰਤੋਖ ਵਿਚ ਹੋਣ ਕਰਕੇ ਤੇਰੇ ਨਾਲੋਂ ਵਧੀਕ ਪ੍ਰਸੰਨ ਚਿਤ ਹਾਂ। ਫੇਰ ਭਾਂਵੇ ਬਾਦਸ਼ਾਹ ਅਰਬਾਂ ਰੁਪਏ ਰਖਦਾ ਹੈ ਤੇ ਫਕੀਰ ਰੋਟੀ ਦਾ ਵੀ ਮੁਹਤਾਜ ਹੈ ਪਰ ਜਿਸ ਵੇਲੇ ਮੌਤ ਦਾ ਸਮਾਂ ਆਵੇਗਾ ਦੋਨੋਂ ਇਕੋ ਜਹੇ ਨੰਗੇ ਤੇ ਖ਼ਾਲੀ ਹਥ ਇਥੋਂ ਤੁਰਨਗੇ।

ਫਕੀਰ ਜਿਸਨੇ ਇਥੇ ਭਗਤੀ ਕੀਤੀ ਤੇ ਆਦਰਸ਼ੀ ਜੀਵਨ ਜੀਵਿਆ ਹੈ, ਉਸ ਬਾਦਸ਼ਾਹ ਨਾਲੋਂ ਜਿਸ ਨੇ ਸਾਰੀ ਉਮਰ ਲੋਕਾਂ ਦੇ ਧਨ ਤੇ ਮੁਲਕਾਂ ਤੇ ਕਬਜ਼ਾ ਕਰਨ ਵਿਚ ਬਿਤਾਈ ਤੇ ਤਲਵਾਰ ਚਲਾਈ ਹੈ, ਵਾਹਿਗੁਰੂ ਦੀ ਦਰਗਾਹ ਵਿਚ ਨਿਸ਼ਚਿਤ ਮਾਣ ਪਾਏਗਾ।

ਬਾਦਸ਼ਾਹ ਨੂੰ ਸੁਣਕੇ ਸਮਝ ਆ ਗਈ ਤੇ ਅਗੇ ਦਾ ਫਿਕਰ ਕਰਨ ਲੱਗਾ।



ਇਕ ਆਜੜੀ ਨੇ ਬਹੁਤ ਸਾਰੀਆਂ ਭੇਡਾਂ ਤੇ ਬਕਰੀਆਂ ਰਖੀਆਂ ਹੋਈਆਂ ਸਨ, ਇਹਨਾਂ ਨੂੰ ਓਹ ਦਿਨ ਵੇਲੇ ਹਰਿਆਲੇ ਖੇਤਾਂ ਤੇ ਠੰਢੇ ਪਾਣੀਆਂ ਦੇ ਛੰਭਾਂ ਦੇ ਨੇੜੇ ਰਖਦਾ ਸੀ ਤੇ ਰਾਤ ਨੂੰ ਇਕ ਵਾੜੇ ਵਿਚ ਡਕ ਦੇਂਦਾ ਸੀ ਜਿਥੇ ਕਿ ਸ਼ੇਰਾਂ ਬਘਿਆੜਾਂ ਦੇ ਪੰਜੇ ਤੋਂ ਬਚੀਆਂ ਰਹਿੰਦੀਆਂ ਸਨ। ਇਹ ਬੇਫਿਕਰੀ ਨਾਲ ਚਰ ਚੁਗ ਕੇ ਬੜੀਆਂ ਰਿਸ਼ਟ ਪੁਸ਼ਟ ਹੋਈਆਂ ਹੋਈਆਂ ਸਨ।

ਇਕ ਦਿਨ ਇਕ ਪਠੋਰਾ ਜੋ ਜੁਆਨੀ ਵਿਚ ਆ ਰਿਹਾ ਸੀ ਮਾਂ ਨੂੰ ਆਖਣ ਲਗਾ ਅਜ ਕਲ ਰਾਤ ਠੰਢੀ ਹੁੰਦੀ ਹੈ ਤੇ ਸੰਧਿਆ ਦੀ ਵਾਯੂ ਖੁਸ਼ਗੁਾਰ। ਅਕਾਸ਼ ਵਿਚ ਮੋਤੀਆਂ ਵਾਂਗ ਜਗ ਮਗ ਕਰਦੇ ਤਾਰਿਆਂ ਦੀ ਬਹਾਰ ਤੇ ਦਰਖਤ ਦੇ ਪਤਰਾਂ ਵਿਚੋਂ ਛਣ ਛਣ ਕੇ ਆ ਰਹੀ ਚੰਨ ਦੀ ਚਾਨਣੀ ਤਬੀਅਤ ਵਿਚ ਸਰੂਰ ਤੇ ਅਖਾਂ ਨੂੰ ਬਦੋ ਬਦੀ ਮਖਮੂਰ ਕਰਦੀ ਹੈ, ਪਰ ਇਸ ਸੁਹਾਵਣੇ ਸਮੇਂ ਤੂੰ ਅੰਦਰੇ ਆ ਲੁਕਦੀ ਹੈਂ ਤੇ ਨਾਲ ਮੈਨੂੰ ਬੀ ਬੰਦ ਕਰ ਦੇਂਦੀ ਹੈਂ। ਕਲ ਸੰਧਿਆ ਨੂੰ ਜਿਸ ਵੇਲੇ ਬਾਹਰੋਂ ਹੀ ਕਿਤੇ ਲੁਕ ਜਾਵਾਂਗਾ ਤੇ ਰਾਤ ਨੂੰ ਬਨ ਵਿਚ ਵਿਚਰਕੇ ਮੌਜਾਂ ਮਾਣਾਂਗਾ।

ਮਾਂ ਨੇ ਕਿਹਾ ਪੁਤਰ ਅਜੇ ਤੂੰ ਬੱਚਾ ਹੈਂ, ਆਪਣੇ ਦੁਸ਼ਮਣਾਂ ਦੀ ਤੈਨੂੰ ਖਬਰ ਨਹੀਂ, ਜੇ ਤੂੰ ਰਾਤ ਨੂੰ ਕਿਤੇ ਬਾਹਰ ਰਿਹੋਂ ਤੇ ਕਿਤੇ ਬਘਿਆੜ ਜਾਂ ਸ਼ੇਰ ਆਦਿਕ ਨੇ ਤੈਨੂੰ ਵੇਖ ਲਿਆ ਤਦ ਖਾ ਜਾਏਗਾ, ਰਾਤ ਦੀ ਸਲਾਮਤੀ ਵਾੜੇ ਵਿਚ ਹੈ।

ਬਚੇ ਨੇ ਮਾਂ ਦੀ ਗਲ ਇਕ ਕੰਨ ਵਿਚੋਂ ਸੁਣ ਦੂਜੇ ਵਿਚੋਂ ਕਢ ਦਿਤੀ ਤੇ ਦੂਜੇ ਦਿਨ ਸੰਧਿਆ ਨੂੰ ਜਦ ਅਯੜ ਚਰਕੇ ਵਾਪਸ ਮੁੜਿਆ ਤਾਂ ਉਹ ਉਨ੍ਹਾਂ ਨਾਲੋਂ ਅਡ ਹੋ ਗਿਆ, ਸ਼ਾਮ ਆਈ; ਠੰਢੀ ਠੰਢੀ ਹਵਾ ਚਲਣ ਲਗੀ ਅਕਾਸ਼ ਵਿਚ ਤਾਰੇ ਚਮਕੇ ਤੇ ਚੰਦਰਮਾਂ ਦੀ ਚਾਂਦਨੀ ਵਿਚ ਇਹ ਪਠੋਰਾ ਹਰੇ ਹਰੇ ਘਾਹ ਵਿਚ ਖੁਸ਼ੀ ਨਾਲ ਪ੍ਰਫੁਲਤ ਹੋਇਆ ਨੱਚਣ ਕੁੱਦਣ ਲਗਾ, ਇਨੇ ਨੂੰ ਇਕ ਬਘਿਆੜ ਆ ਗਿਆ ਤੇ ਉਸ ਨੇ ਇਸ ਪਠੋਰੇ ਨੂੰ ਮੂੰਹ ਵਿਚ ਲੈਕੇ ਆਪਣੀ ਟਿਕਾਣੇ ਦੀ ਰਾਹ ਫੜੀ ਤੇ ਖਾ ਲਿਆ।

ਭਾਵ - ਜੋ ਬਜ਼ੁਰਗਾਂ ਦੀ ਗਲ ਤੇ ਕੰਨ ਨਹੀਂ ਰਖਦਾ ਤੇ ਸਿਆਣੇ ਦੀ ਸਲਾਹ ਨਹੀਂ ਮੰਨਦਾ ਉਹਦਾ ਅੰਤ ਉਹ ਹੀ ਹੁੰਦਾ ਹੈ ਜੋ ਇਸ ਪਠੋਰੇ ਦਾ ਹੋਇਆ ਹੈ।



ਇਕ ਪਿਉ ਪੁਤ ਆਪੋ ਵਿਚ ਗਲਾਂ ਕਰਦੇ ਸੜਕ ਤੇ ਜਾ ਰਹੇ ਸਨ, ਸੜਕ ਦੇ ਮੋੜ ਤੇ ਇਕ ਆਲੀਸ਼ਾਨ ਮਕਾਨ ਵੇਖਕੇ ਪਿਤਾ ਖੜੋ ਗਿਆ ਤੇ ਹਸ ਪਿਆ ਤੇ ਫਿਰ ਤੁਰ ਪਿਆ। ਲੜਕੇ ਨੇ ਪਿਤਾ ਤੋਂ ਪੁਛਿਆ ਕਿ ਤੁਸੀਂ ਮਕਾਨ ਵਲੋਂ ਵੇਖਕੇ ਕਿਉਂ ਹਸੇ ਹੋ? ਪਿਤਾ ਨੇ ਉਤਰ ਵਿਚ ਕਿਹਾ ਕਿ ਇਹ ਮਕਾਨ ਇਕ ਅਮੀਰ ਦਾ ਹੈ, ਮੈਂ ਇਸਨੂੰ ਸਤ ਵੇਰ ਲੁਟਿਆ ਹੈ।

ਪਿਤਾ ਦੀ ਇਹ ਗਲ ਸੁਣਕੇ ਲੜਕਾ ਪਹਿਲਾਂ ਉਦਾਸ ਹੋਇਆ ਤੇ ਫੇਰ ਹਸ ਪਿਆ, ਪਿਤਾ ਨੇ ਪੁਛਿਆ ਕਿ ਤੂੰ ਕਿਉਂ ਹਸਿਆ ਹੈਂ? ਲੜਕੇ ਨੇ ਕਿਹਾ ਕਿ ਸਤ ਵੇਰ ਇਸ ਮਕਾਨ ਨੂੰ ਲੁਟਕੇ ਵੀ ਤੁਸੀਂ ਜਿਉਂ ਦੇ ਤਿਉਂ ਕੰਗਲੇ ਤੇ ਰੋਟੀ ਤੋਂ ਭੁਖੇ ਹੋ ਤੇ ਚੋਰੀਆਂ ਹੀ ਚਿਤਵਦੇ

ਫਿਰਦੇ ਹੋ, ਪਰ ਇਸ ਮਕਾਨ ਵਿਚ ਅਜੇ ਵੀ ਗਹਿਮਾਂ ਗਹਿਮ ਹੈ ਤੇ ਇਸਦੇ ਮਾਲਕ ਨੂੰ ਕਿਸੇ ਗਲ ਦੀ ਪਰਵਾਹ ਨਹੀਂ।

ਭਾਵ - ਧਰਮ ਦੀ ਕਮਾਈ ਵਿਚ ਬਰਕਤ ਹੈ। ਪਾਪ ਦੀ ਕਮਾਈ ਭੂਤਨਿਆਂ ਦੇ ਸ਼ਤੂ ਹੈ।



ਇਕ ਸਾਈਂ ਲੋਕ ਫਿਰਦਾ ਫਿਰਦਾ ਬਾਦਸ਼ਾਹ ਦੇ ਮਹਲਾਂ ਵਿਚ ਜਾ ਵੜਿਆ ਅਰ ਇਕ ਦਾਲਾਨ ਵਿਚ ਜਿਥੇ ਈਰਾਨੀ ਗਲੀਚੇ ਪਰ ਗਾਉ ਤਕੀਆ ਸਜਾਇਆ ਹੋਇਆ ਸੀ ਜਾਕੇ ਲੇਟ ਗਿਆ। ਸਾਈਂ ਜੀ ਦੀ ਅਖ ਅਜੇ ਲੱਗੀ ਨਹੀਂ ਸੀ ਕਿ ਬਾਦਸ਼ਾਹ ਸਲਾਮਤ ਆ ਗਏ। ਇਕ ਮੈਲੇ ਕੁਚੈਲੇ ਭਿਖ ਮੰਗੇ ਨੂੰ ਅਪਣੇ ਜਲਵਤ ਖਾਨੇ ਵਿਚ ਪੈਰ ਫੈਲਾਏ ਵੇਖਕੇ ਸ਼ਾਹ ਦੀਆਂ ਅੱਖਾਂ ਵਿਚ ਲਹੂ ਉਤਰ ਆਇਆ। ਬੜੇ ਕਰੋਧ ਵਿਚ ਬੋਲੇ, ਓ ਮਰਦੂਦ ਤੂੰ ਏਥੇ ਕਿਸ ਤਰਾਂ? ਕੀ ਡੇਉਢੀ ਵਿਚ ਕਿਸੇ ਨੇ ਤੇਰੀਆਂ ਲਤਾਂ ਨਾ ਭੰਨੀਆਂ। ਸਾਈਂ ਲੋਕ ਨੇ ਮਿਠਤ ਤੇ ਠਰ੍ਹਾਉ ਨਾਲ ਕਿਹਾ ਜਨਾਬ ਆਲੀ ਰੰਜ ਨਾ ਕਰੋ ਮੈਂ ਪਰਦੇਸੀ ਦਰਵੇਸ਼ ਹਾਂ ਅਰ ਇਸ ਵਡੇ ਮਕਾਨ ਨੂੰ ਇਕ ਸਰਾਇ ਸਮਝ ਕੇ ਟਿਕ ਗਿਆ ਹਾਂ ਕੀ ਇਹ ਸਰਾਇ ਨਹੀਂ? ਕੁਝ ਹੋਰ ਹੈ?

ਬਾਦਸ਼ਾਹ ਨੂੰ ਹੋਰ ਭੀ ਗੁਸਾ ਚੜ੍ਹਿਆ ਕਹਿਣ ਲੱਗਾ ਓ ਅੰਨ੍ਹੇ ਤੂੰ ਸ਼ਾਹੀ ਮਹਲ ਅਰ ਸਰਾਇ ਵਿਚ ਫਰਕ ਭੀ ਨਹੀਂ ਕਰ ਸਕਦਾ? ਤੂੰ ਮਨੁਖਾਂ ਵਿਚ ਪਲਿਆ ਸੀ ਯਾ ਜੰਗਲੀਆਂ ਵਿਚ?

ਸਾਈਂ ਲੋਕ ਨੇ ਕਿਹਾ ਹਛਾ ਆਪ ਮੇਰੇ ਇਕ ਪ੍ਰਸ਼ਨ ਦਾ ਉਤਰ ਬਖਸ਼ ਦੇਵੋ ਫਿਰ ਮੈਂ ਚਲਾ ਜਾਵਾਂਗਾ।

ਬਾਦਸ਼ਾਹ: ਕਹੁ ਕੀ ਤੇਰਾ ਪ੍ਰਸ਼ਨ ਹੈ?

ਫਕੀਰ : ਅਜ ਕਲ ਇਥੇ ਕੌਣ ਵਸਦਾ ਹੈ?

ਸ਼ਾਹ : ਮੈਂ

ਫਕੀਰ : ਆਪ ਤੋਂ ਪਹਿਲੇ ਕੌਣ ਸੀ?

ਸ਼ਾਹ : ਮੇਰਾ ਬਾਪ, ਮੇਰਾ ਦਾਦਾ।

ਫਕੀਰ : ਇਸਤੋਂ ਪਹਿਲੇ?

ਸ਼ਾਹ : ਮੇਰੇ ਵਡੇ ਵਡੇਰੇ, ਇਸ ਬਾਦਸ਼ਾਹੀ ਦੇ ਮਾਲਕ।

ਫਕਰ : ਫਿਰ ਇਹ ਸਰਾਇ ਨਾ ਹੋਈ ਤਾਂ ਭੱਠ ਹੋਇਆ? ਕਈ ਇਥੇ ਆਏ, ਅਪਣੇ ਅਪਣੇ ਦਿਨ ਕਟਕੇ ਤੁਰ ਗਏ। ਹੁਣ ਆਪ ਹੋ! ਆਪ ਦੇ ਬਾਦ ਆਪ ਦੇ ਪੁਤ੍ਰ ਪੋਤ੍ਰੇ ਪੜਪੋਤ੍ਰੇ ਰਹਿਣਗੇ। ਹੁਣ ਆਪ ਹੀ ਦਸੋ ਕਿ ਇਹ ਮਕਾਨ ਅਰ ਸਰਾਇ ਵਿਚ ਕੀ ਫਰਕ ਹੈ?

ਇਹ ਸੁਣਕੇ ਸ਼ਾਹ ਦਾ ਕ੍ਰੋਧ ਠੰਢਾ ਹੋਇਆ ਨਿਮ੍ਰਤਾ ਨਾਲ ਸਾਈਂ ਲੋਕ ਨੂੰ ਆਦਰ ਦਿਤਾ ਅੰਨ ਛਕਾਇਆ ਤੇ ਇਕ ਵਖਰੇ ਕਮਰੇ ਵਿਚ ਡੇਰਾ ਕਰਵਾ ਦਿਤਾ।

ਭਾਵ –

ਦਾਤੇ ਦੀ ਦਾਤ ਖਾਕੇ
ਜੋ ਓਸ ਨੂੰ ਭੁਲਾਵੇ,
ਮਾਲਕ ਬਣੇ ਇਕੱਲਾ
ਅਰ ਵੰਡਕੇ ਨ ਖਾਵੇ।
ਨੀਂਦਰ ਉਦ੍ਹੀ ਉਘਾੜੇ,
ਆਕੇ ਕੋਈ ਸਿਆਣਾ,
ਗਰਭਿਤ ਸਰੀਰ ਉਪਰ

ਆ ਕੋਟੜੇ ਲਗਾਵੇ।
ਚਾਹੀਏ ਕਿ ਸਰਬ ਪ੍ਰਾਣੀ
ਭਾਈ ਤੇ ਬੰਦ ਸਮਝੇ,
ਐਸ਼੍ਵਰਜ ਦਾ ਪੰਘੂੜਾ
ਸਭ ਨਾਲ ਬਹਿ ਝੁਲਾਵੇ।
ਨੀਚਾਂ ਨੂੰ ਦੇਖ ਸੂਗੇ :
ਸੰਤਾਂ ਦਾ ਮਾਣ ਤੋੜੇ,
ਉਸਦੀ ਧਨਾਢਤਾ ਦਾ
ਕੁਝ ਲਾਭ ਨਾ ਥਿਆਵੇ
ਲੈ ਲੈ ਕੇ ਦਾਤ ਪ੍ਰਭੂ ਦੀ
ਅਧਿਕਾਰੀਆਂ ਨੂੰ ਵੰਡੇ,
ਮੋਦੀ ਬਣੇ ਹਜ਼ੂਰੀ
ਤਦ ਨਾਮਣਾ ਕਮਾਵੇ।



ਸਾਖੀ ਸੁਰਗਵਾਸਨੀ ਮਹਾਰਾਣੀ ਵਿਕਟੋਰੀਆ ਬੜੀ ਹੀ ਦਯਾਵੰਤੀ, ਸੁਘੜ ਤੇ ਅੰਗਪਾਲ ਸੀ। ਖਾਨਦਾਨ ਵਿਚ ਇਕਲੌਤੀ ਹੋਣ ਕਰਕੇ ਰਾਜ ਗੱਦੀ ਚਾਚੇ ਪਾਸੋਂ ਇਹਨਾਂ ਨੂੰ ਪਹੁੰਚੀ ਸੀ। ਆਪ ਦੀ ਸ਼ਾਦੀ ਇਕ ਅੰਨਜ ਦੇਸ਼ੀ ਸ਼ਹਿਜ਼ਾਦੇ ਨਾਲ ਹੋਈ, ਭਾਵੇਂ ਇਸਤ੍ਰੀ ਹੋਣ ਕਰਕੇ ਇਹਨਾਂ ਦਾ ਅਧਿਕਾਰ ਪਤੀ ਨਾਲੋਂ ਨੀਵਾਂ ਸੀ ਪਰ ਰਾਜ ਪਦਵੀ ਵਲੋਂ ਪਤੀ ਭੀ ਇਨਾਂ ਦੀ ਪਰਜਾ ਹੀ ਸਮਝਿਆ ਜਾਂਦਾ ਸੀ। ਪਤੀ ਨਾਲ ਆਪਦਾ ਡਾਢਾ ਗੂੜ੍ਹਾ ਪ੍ਰੇਮ ਸੀ ਅਰ ਓਹ ਸਚੀਆਂ ਸਤਵੰਤੀਆ ਵਾਂਗ ਪਤੀ ਦਾ ਸਤਕਾਰ ਕੀਤਾ ਕਰਦੇ ਸੇ।

ਇਕ ਸਮੇਂ ਦੀ ਗਲ ਹੈ ਕਿ ਸ੍ਵਾਮੀ ਨਾਲ ਇਕ ਗਲ ਪਰ ਇਨ੍ਹਾਂ ਦਾ ਝਗੜਾ ਹੋ ਪਿਆ। ਇਸ ਪਰ ਸ੍ਵਾਮੀ ਕੁਝ ਗੁਸੇ ਹੋਕੇ ਇੱਕਲ ਵੰਜੇ ਜਾ ਬੈਠੇ, ਕੋਈ ਦੋ ਘੰਟੇ ਮਸਾਂ ਬੀਤੇ ਹੋਣਗੇ ਕਿ ਇਹਨਾਂ ਦਾ ਸਰਬ ਹਿਤਕਾਰੀ ਤੇ ਸ੍ਵਾਮੀ ਭਗਤ ਮਨ ਬਿਹਬਲ ਹੋਣ ਲਗ ਪਿਆ। ਆਪ ਦੌੜਕੇ ਪਤੀ ਦੇ ਕਮਰੇ ਵਿਚ ਪਹੁੰਚੇ ਅਰ ਬੜੀ ਮਿਠੀ ਸੁਰ ਨਾਲ ਬੂਹਾ ਖੋਹਲਨ ਵਾਸਤੇ ਬੇਨਤੀ ਕੀਤੀ। ਗੁਸੇ ਵਿਚ ਭਰੇ ਹੋਏ ਪਤੀ ਜੀ ਨੇ ਕਿਹਾ ਮੈਂ ਇਸ ਵੇਲੇ ਇਕੱਲ ਨੂੰ ਪਸੰਦ ਕਰਦਾ ਹਾਂ ਤੁਸੀਂ ਮੈਨੂੰ ਬੂਹਾ ਖੋਹਲਣ ਵਾਸਤੇ ਤੰਗ ਨਾ ਕਰੋ ਤੇ ਚਲੇ ਜਾਓ।

ਇਸ ਵੇਲੇ ਮਹਾਰਾਣੀ ਜੀ ਦੇ ਮਨ ਵਿਚ ਪ੍ਰੇਮ ਨੇ ਇਕ ਖਿਚ ਪਾਈ, ਪਤੀ ਦੇ ਰੁਖੇ ਜਵਾਬ ਨੇ ਤਿਊੜੀ ਚੜ੍ਹਾ ਦਿਤੀ ਫਿਰ ਭੀ ਸੰਭਲੇ, ਹਸਕੇ ਕਿਹਾ ਸ੍ਵਾਮੀ ਜੀ ਜੇ ਇਉਂ ਆਪ ਦਰਸ਼ਨ ਨਹੀਂ ਦੇਂਦੇ ਤਾਂ ਆਪ ਨੂੰ ਇਸ ਦੇਸ਼ ਦੀ ਮਹਾਰਾਣੀ ਜਿਸ ਦੀ ਆਪ ਪਰਜਾ ਹੋ, ਬਾਹਰ ਆਉਣ ਵਾਸਤੇ ਹੁਕਮ ਦੇਂਦੀ ਹੈ।

ਹੁਣ ਤਾਂ ਸ਼ਾਹੀ ਹੁਕਮ ਨੂੰ ਮੰਨਣਾ ਪਿਆ ਸ਼ਾਹਜ਼ਾਦਾ ਸਾਹਿਬ ਝਟ ਬਾਹਰ ਨਿਕਲਕੇ ਇਕ ਆਰਾਮ ਕੁਰਸੀ ਪਰ ਬੈਠ ਗਏ, ਮਹਾਰਾਣੀ ਜੀ ਭੀ ਪਾਸ ਬੈਠ ਗਏ। ਕੋਈ ਘੜੀ ਸਾਰੀ ਬੀਤ ਗਈ ਪਰ ਸ਼ਾਹਜ਼ਾਦਾ ਹੁਰੀ ਨਾ ਬੋਲੇ। ਮਹਾਰਾਣੀ ਨੇ ਹੁਣ ਫੇਰ ਬਿਨੈ ਕੀਤੀ ਸ੍ਵਾਮੀ ਜੀ ਕੁਝ ਗਲ ਬਾਤ ਭੀ ਕਰੋ। ਇਸ ਪਰ ਸ਼ਾਹਜ਼ਾਦਾ ਸਾਹਿਬ ਬੋਲੇ: "ਕੀ ਏਹ ਭੀ ਇੰਗਲੈਂਡ ਦੀ ਮਲਕਾ ਦਾ ਹੁਕਮ ਹੈ?" ਇਸ ਪਰ ਮਹਾਰਾਣੀ ਹਸਕੇ ਬੋਲੀ, ਨਹੀਂ ਸ੍ਵਾਮੀ ਜੀ ਇਹ ਆਪਦੀ ਦਾਸੀ ਦੀ ਅਰਜ਼ ਹੈ।

ਗੁਸਾ ਦੂਰ ਹੋ ਗਿਆ ਅਰ ਉਹੋ ਪ੍ਰੇਮ ਦਾ ਵਰਤਾਵ ਦੋ ਘੰਟੇ ਬਾਦ ਹੋਣ ਲਗਾ।

ਭਾਵ -

ਪ੍ਰੇਮ ਖੇਡ ਹੈ ਸਭ ਤੋਂ ਨਿਆਰੀ,
ਇਸ ਵਿਚ ਸ਼ਕਤੀ ਹੈ ਇਹ ਭਾਰੀ।
ਉੱਚੇ ਮਨ ਇਹ ਤੁਰਤ ਨਿਵਾਵੇ,
ਸ਼ਾਹ ਫਕਰਾਂ ਦੇ ਪੈਰੀਂ ਪਾਵੇ।
ਧਨ ਅਰ ਸ਼ਕਤੀ ਦਾ ਭੰਡਾਰ,
ਪਾ ਨ ਸਕੇ ਇਸ ਪਰ ਬਲਕਾਰ।
ਪ੍ਰੇਮ ਵਸੇ ਉਸ ਗੁਪਤ ਸਥਾਨ,
ਛੂਹ ਨ ਸਕੇ ਜਿਥੇ ਅਭਿਮਾਨ।
ਤਨ ਝੁਕਦੇ ਹਨ ਧਨ ਦੇ ਤ੍ਰਾਣ,
ਮਨ ਹੋਰੀ ਪਰ ਸਿਰ ਨ ਹਿਲਾਣ।
ਮਨ ਨਿਵਾਣ ਦਾ ਇਹੋ ਉਪਾਉ।
ਦੂਣਾ ਨਿਊਂ ਕੇ ਆਪ ਦਿਖਾਉ।
ਪ੍ਰੇਮ ਗਲੀ ਵਿਚ ਪੈਰ ਟਿਕਾਕੇ,
ਕੀ ਲੈਣਾ ਅਭਿਮਾਨ ਦਿਖਾਕੇ।
ਓਥੇ ਚਾਹੀਏ ਨਿਤ੍ਰ ਸੁਭਾਵ।
ਮਿੱਠਾ ਅਰ ਕੋਮਲ ਵਰਤਾਵ।
ਲਿਫੇ ਨ ਹਿਰਦਾ ਕੀਤਿਆਂ ਗਰਮ,
ਤੇਲ ਲਗਾਯਾਂ ਹੋਵੇ ਨਰਮ।
ਮਾਯਾ ਨਹਿ ਸੱਕੇ ਭਰਮਾਇ,
ਪ੍ਰੇਮ, ਧਨਸ਼ਵਤ ਲਹੇ ਲਿਫਾਇ।



ਮਾਘ ਦਾ ਮਹੀਨਾ ਹਨੇਰੀਆਂ ਰਾਤਾਂ ਤੇ ਡੂੰਗੀਆਂ ਤ੍ਰਿਕਾਲਾਂ ਦਾ ਵੇਲਾ ਇਕ ਮੀਰਜਾਦੀ ਤੇ ਮੀਰਜਾਦਾ ਚੌਤਰੇ ਵਿਚ ਬੈਠੇ ਮਿਠੀਆਂ ਮਿਠੀਆਂ ਗਲਾਂ ਕਰ ਰਹੇ ਹਨ। ਦੀਵਾ ਦਾਵਾ ਤਾਂ ਕੋਈ ਨਹੀਂ, ਤਰ ਚੁਲ੍ਹ ਦਾ ਚਾਨਣ ਕਾਫੀ ਹੈ ਜਿਸ ਨਾਲ ਮਰਾਸੀ ਦੇ ਕਿਸੇ ਕਿਸੇ ਵੇਲੇ ਹਸ ਪੈਣ ਨਾਲ ਬਾਹਰ ਨਿਕਲੇ ਹੋਏ ਦੰਦ ਹਛੀ ਤਰਾਂ ਦਿਸ ਸਕਦੇ ਹਨ। ਜਦ ਮਰਾਸਣ ਸਾਗ ਦੇ ਕੁੰਨੇ ਵਿਚ ਡੋਆ ਫੇਰਕੇ ਹੇਠਲੇ ਪਤਰ ਉਤੇ ਕਰਨ ਲਗਦੀ ਹੈ ਤਾਂ ਮੀਰਜ਼ਾਦਾ ਚੁਲ੍ਹੇ ਵਿਚੋਂ ਚੁਆਤੀ ਫੜਕੇ ਉਚੀ ਕਰ ਦੇਂਦਾ ਹੈ ਕਿ ਅਜੇ ਕਿਨੀ ਕੁ ਕਸਰ ਹੈ। ਅਰ ਆਂਦਰਾਂ ਵਿਚ ਭੁਖ ਨਾਲ ਵੱਟ ਫਿਰਨ ਕਰਕੇ ਕਦੇ ਕਦੇ ਅਧਰਿਝੇ ਸਾਗ ਦੀ ਬੁਰਕੀ ਹੀ ਲੂਣ ਦੇਖਣ ਦੇ ਬਹਾਨੇ ਮੂੰਹ ਵਿਚ ਪਾਈ ਜਾਂਦਾ ਹੈ। ਇਸ ਪਰ ਇਕ ਦੋ ਜੁਗਤਾਂ ਕਰਕੇ ਢੇਰ ਗਪਾਂ ਵਿਚ ਰੁਝ ਜਾਂਦੇ ਹਨ :-

ਮਰਾਸੀ : ਮੀਰਜਾਦੀਏ ਸਾਗ ਬੜੀ ਚੰਗੀ ਚੀਜ਼ ਹੈ ਪਰ ਜੇ ਵਿਚ ਮਖਣ ਹੋਵੇ ਤਾਂ। ਜਟ ਤਦੇ ਤਗੜੇ ਰਹਿੰਦੇ ਹਨ ਜੋ ਮਖਣ ਉਨ੍ਹਾਂ ਨੂੰ ਰੋਜ ਬਿਮੁਖਤਾ ਮਿਲ ਜਾਂਦਾ ਹੈ।

ਮਰਾਸਣ : ਲੈ ਅਜ ਤੇਰੀ ਇਹ ਡੰਝ ਵੀ ਲਹਿ ਜਾਏਗੀ। ਮੈਂ, ਪਰਭਾਣੀ ਮਾਨ ਕੌਰ ਦੇ ਅਜ ਸਿਰ ਕਰਨ ਗਈ ਸਾਂ ਓਨੇ ਜਿਥੋਂ ਮਖਣ ਸਿਰ ਨੂੰ ਲਾਯਾ ਮੈਨੂੰ ਕਹਿਣ ਲਗੀ ਲੈ ਦਾਦੀ ਤੂੰ ਵੀ ਸਿਰ ਨੂੰ ਲਾ ਲਈਂ। ਮੈਂ ਲਿਆਕੇ ਓਸ ਤਰਾਂ ਰਖਿਆ ਹੋਇਆ ਹੈ ਭਾਵੇਂ ਸਾਗ ਵਿਚ ਪੁਆ ਲੈ ਭਾਵੇਂ ਰੋਟੀ ਵਿਚ ਚੋਂਘਾ ਕਢਾ ਲਵੀਂ।

ਮਰਾਸੀ : ਮੀਰਜਾਦੀਏ ਅਜ ਪਰਭਾਣੀ ਨੇ ਦਿਤਾ ਭਲਕੇ ਕਿਥੋਂ? ਸੁਆਦ ਤਾਂ ਹੈ ਜੇ ਘਰ ਲਵੇਰਾ ਹੋਵੇ ਤਾਂ ਮੇਰੀ ਸਲਾਹ ਹੈ ਇਕ ਗਾਂ ਲਈਏ।

ਮਰਾਸਣ : ਚੰਗਾ, ਪਰ ਚੋਇਆ ਕਰਾਂਗੀ ਮੈਂ।
ਮਰਾਸੀ : ਹਛਾ, ਤੇ ਚਾਰ ਮੈਂ ਲਿਆਇਆ ਕਰਾਂਗਾ।
ਮਰਾਸਣ : ਵਾਹ ਵਾ ! ਤਦ ਹੋਰ ਕੀ ਚਾਹੀਦਾ ਹੈ।

ਮਰਾਸੀ ਮੌਜ ਨਾਲ ਪਹਿਲੇ ਤਾਂ ਸਵੇਰੇ ਦਹੀਂ ਨਾਲ ਬੇਹੀ ਰੋਟੀ ਖਾਇਆ ਕਰਾਂਗੇ ਫੇਰ ਲੱਸੀ ਤੇ ਵਿੱਚ "ਆਹਾ ਜੀਆ" ਐਨਾ ਵੜਾ ਮਖਣ!

ਹੁਣ ਤਾਂ ਮਰਾਸਣ ਦੇ ਮਥੇ ਤੇ ਤ੍ਰੈਵਲ ਪੈ ਗਏ "ਮੈਂ ਇਸ ਤਰਾਂ ਮਖਣ ਅੜਿਆ ਕੋਈ ਨਹੀਂ ਦੇਣਾ"

ਮਰਾਸੀ : ਹਛਾ ਭਲਾ ਰਾਤ ਨੂੰ ਦੁਧ ਸਹੀ, ਵਿਚ ਪਾਵਾਂਗੇ ਸ਼ੱਕਰ, ਉਤੇ ਹੋਵੇਗੀ ਮਲਾਈ, ਖਬੀ ਤਲੀ ਤੇ ਛੰਨਾਂ, ਤੇ ਸੱਜੀ ਉਂਗਲ ਫੇਰ ਫੇਰ ਕੇ ਕਰਾਂਗੇ ਸ਼ਰਕ, ਸ਼ਰਕ, ਕਿਉਂ ਮੀਰਜਾਦੀਏ?

ਮਰਾਸਣ : ਕੋਈ ਨਾ, ਏਹ ਫਦੂਲੀਆਂ ਸਾਥੋਂ ਪੁਜਦੀਆਂ ਹਨ? ਮੈਂ ਹੋਈ ਸਾਕਾਂ ਅੰਗਾਂ ਵਾਲੀ, ਮੇਰੇ ਘਰ ਲਵੇਰਾ ਵੇਖਕੇ ਸਭ ਕਿਸੇ ਆਉਣਾ ਹੋਯਾ। ਕਿਸੇ ਨੂੰ ਫੱਕਾ ਲਸੀ ਦਾ ਕਿਸੇ ਨੂੰ ਫੁਟੀ ਦਹੀਂ ਦੀ। ਆਪਣੇ ਖਾਣ ਦਾ ਕੀ ਹੈ? ਫੇਰ ਮੇਰੇ ਪੇਕੇ ਵਿਚ ਹੋਏ, ਜਿੰਨਾਂ ਚਿਰ ਲੋਟਾ ਲਸੀ ਦਾ ਉਨ੍ਹਾਂ ਦੇ ਨਾ ਘਲ ਲਵਾਂਗੀ ਮੇਰੇ ਸੰਘੋਂ ਕੀਕੂੰ ਲੰਘੇਗੀ। ਭਲੀ ਨੀਤ ਵਾਲਾ ਬਣ ਜਾ, ਤੇ ਦੁਧ ਨੂੰ ਨਾ ਛੇੜੀਂ।

ਪੇਕਿਆਂ ਦਾ ਨਾਂ ਸੁਣਕੇ ਮਰਾਸੀ ਨੂੰ ਤਾਂ ਚੜ ਗਿਆ ਗੁੱਸਾ "ਘਲ ਖਾਂ ਲਸੀ ਪੇਕਿਆ ਦੇ ਭਲਾ"

ਮਰਾਸਣ : ਹਾਹੋ, ਮੈਂ ਘਲਾਂਗੀ, ਸੌ ਸੌ ਸੌ ਵਾਰੀ ਘਲਾਂਗੀ।

ਮਰਾਸੀ ਨੇ ਹੁਣ ਹਾਰ ਹੰਭਲ ਕੁਝ ਨਾ ਵੇਖੀ ਸਾਗ ਵਾਲੀ ਡੋਈ ਉਸੇ ਦੇ ਹਥੋਂ ਖੋਹਕੇ ਲਗਾ ਹਡੀਆਂ ਕੁੜ ਕਾਉਣ। 'ਤੇਰੀ ਐਸੀ ਤੈਸੀ, ਨਿਤ ਲੱਸੀ ਪੇਕਿਆਂ ਦੇ, ਨਿਤ ਲੱਸੀ ਪੇਕਿਆਂ ਦੇ, ਤੇਰਾ ਮੈਂ ਕਿੰਨਾ ਚਿਰ ਮੂੰਹ ਵੇਖੀ ਜਾਵਾਂਗਾ?"

ਗਾਂ ਅਜੇ ਖਬਰੇ ਕਦੋਂ ਆਉਣੀ ਸੀ ਤੇ ਲੱਸੀ ਕਦੋਂ ਜਾਣੀ ਸੀ ਪਰ ਮੀਰਜਾਦੇ ਨੇ ਤਾਂ ਹੁਣੇ ਹੀ ਜੰਗਟਾ ਲਾ ਲਿਆ। ਕਰਮਾਂ ਨੂੰ ਏਹ ਸਾਰੀ ਗਲ ਬਾਤ ਇਕ ਜਿਮੀਂਦਾਰ ਸੁਣ ਰਿਹਾ ਸੀ ਜੋ ਲਾਗੇ ਹੀ ਢਗਿਆਂ ਲਈ ਸੇਂਜੀ ਕੁਤਰਦਾ ਸੀ। ਪਹਿਲੇ ਤਾਂ ਇਹ ਹਸਿਆ ਪਰ ਫਿਰ ਸੋਚਿਆ ਕਿ ਭੂਤਿਆ ਹੋਇਆ ਮਰਾਸੀ ਮਤਾਂ ਬੁਢੀ ਹੀ ਮਾਰ ਕਢੇ ਇਸ ਨਾਲ ਏਸੇ ਵਰਗਾ ਹਥ ਕਰੀਏ:-

ਭੱਜਕੇ ਮਰਾਸੀ ਦੇ ਹੀ ਦਮਾਮੇ ਲੰਗਦੇ ਵਾਲੀ ਡਾਂਗ ਫੜਕੇ ਇਕ ਦੋ ਤਿੰਨ ਜੜ ਦਿਤੀਆਂ ਤੇ ਮੂੰਹੋਂ ਕਹਿਣ ਲਗ ਪਏ ਲੁਚਾ ਮਰਾਸੀ: ਨਿਤ ਕਪਾਹੇ ਗਾਂ, ਨਿਤ ਕਪਾਹੇ ਗਾਂ।

ਮਰਾਸੀ ਨੂੰ ਉਧਰ ਦੀ ਤਾਂ ਭੁਲ ਗਈ ਜਜਮਾਨ ਵਲ ਹਕੜਾ ਬਕੜਾ ਹੋਕੇ ਵੇਖਣ ਲਗ ਪਿਆ।

ਮਰਾਸੀ : ਜਜਮਾਨ ਕਪਾਹੇ ਗਾਂ ਕੀ? ਸਾਡੇ ਕੇਹੜੀ ਗਾਂ ਹੈ?

ਜਿਮੀਂਦਾਰ: ਜੇ ਗਾਂ ਨਹੀਂ ਤਾਂ ਲੱਸੀ ਉਤੋਂ ਦਾਦੀ ਨੂੰ ਕਿਉਂ ਮਾਰਨ ਡਿਹਾ ਹੋਯਾ ਹੈਂ?

ਹੁਣ ਮਰਾਸੀ ਨੂੰ ਚੇਤਾ ਆਯਾ ਭਈ ਗਾਂ ਤਾਂ ਅਜੇ ਅਸਾਂ ਖਰੀਦਣੀ ਹੈ।

*ਭਾਵ -*

*ਇਕ ਗਲ ਦਾ ਸੰਕਲਪ ਧਾਰਕੇ*
*ਘਰ ਬੈਠੇ ਹੀ ਡੀਂਗ ਮਾਰਕੇ,*
*ਟੋਟੇ ਲਾਹੇ ਗਿਣਨ ਲਗ ਪਏ*
*ਬੈਠੇ ਬੈਠੇ ਕਲਹ ਜਗ ਪਏ।*
*ਉਸਨੂੰ ਮੂਰਖ ਜਗਤ ਕਹੇਗਾ*
*ਮਾਰ ਮਰਾਸੀ ਵਾਂਗ ਸਹੇਗਾ।*

*ਜਿਹਾ ਖਿਆਲੀ ਅੰਨ ਪਕੇਗਾ,*
*ਤੈਸਾ ਹੀ ਭਰ ਪੇਟ ਸਕੇਗਾ।*

ਦੋਹਿਰਾ:- ਜੈਸੇ ਕੋ ਤੈਸਾ ਮਿਲੇ ਸੁਣ ਵੇ ਰਾਜ ਭੀਲ, ਲੋਹੇ ਕੋ ਘੁਣ ਖਾ ਗਿਆ ਬਾਲਕ ਲੈ ਗਈ ਚੀਲ।



ਦਿੱਲੀ ਸ਼ਹਿਰ ਵਿਚ ਇਕ ਸਮੇਂ ਦੀ ਗਲ ਹੈ, ਕਿ ਬਜ਼ਾਰ ਵਿਚ ਦੀ ਇਕ ਹਾਥੀ ਜਾ ਰਿਹਾ ਸੀ, ਮਹਾਉਤ ਹਟੋ ਬਚੋ ਦੀ ਪੁਕਾਰ ਨਾਲ ਰਾਹ ਜਾਂਦਿਆਂ ਦੇ ਕੰਨ ਖਾ ਰਿਹਾ ਸੀ। ਸਬਬ ਨਾਲ ਅਗੋਂ ਇਕ ਸ਼ੌਕੀਨ ਆ ਗਿਆ ਜਿਸਦੇ ਹਥ ਵਿਚ ਸੋਹਣੇ ਜਿਹੇ ਕਾਂਟੇ ਪਰ ਬਿਠਾਈ ਹੋਈ ਬੁਲਬੁਲ ਸੀ। ਮਹਾਉਤ ਨੇ ਵਾਜ ਦਿਤੀ 'ਓ ਬਾਸ਼ੇ ਬੁਲਬੁਲ ਪਰੇ ਕਰ' ਅਗੋਂ ਅਵਾਜ਼ ਆਈ 'ਓ ਸਿਫਲੇ ਹਾਥੀ ਪਰੇ ਕਰ'।

ਮਹਾਉਤ ਨੇ ਹਾਥੀ ਠਰ੍ਹਾ ਲਿਆ ਤੇ ਪੁਛਣ ਲਗਾ ਕਜੋਂ ਭਈ ਮੈਂ ਕਿਉਂ ਹਾਥੀ ਪਰੇ ਕਰਾਂ?

ਸ਼ੌਕੀਨ : ਮੈਂ ਬੁਲਬੁਲ ਕਿਉਂ ਪਰੇ ਕਰਾਂ?

ਮਹਾਉਤ : ਮੇਰਾ ਹਾਥੀ ਬੜਾ ਸ਼ਾਹ ਜੋਰ ਜਾਨਵਰ ਹੈ ਇਹ ਟਕੇ ਭਰ ਦਾ ਪਰਿੰਦਾ, ਹਾਥੀ ਦੀ ਇਕ ਫੂਕ ਦੀ ਮਾਰ ਵੀ ਨਹੀਂ।

ਸ਼ੌਕੀਨ : ਤੇ ਇਹ ਤੇਰੀ ਭੁਲ ਹੈ ਹਰੇਕ ਅਪਣੀ ਅਪਣੀ ਥਾਂ ਬਲੀ ਹੈ। ਮੇਰੀ ਬੁਲਬੁਲ ਤੇਰੇ ਹਾਥੀ ਨਾਲੋਂ ਬਹੁਤ ਸ਼ਾਹ ਜ਼ੋਰ ਹੈ ਇਸਦੀ ਇਕ ਚੁੰਝ ਦੀ ਮਾਰ ਵੀ ਤੇਰਾ ਹਾਥੀ ਨਹੀਂ।

ਮਹਾਉਤ : ਹੱਲਾ!

ਸ਼ੌਕੀਨ : ਜੇ ਯਕੀਨ ਨਾ ਹੋਵੇ ਤਾਂ ਲੜਾ ਕੇ ਵੇਖ ਲੈ।

ਮਹਾਉਤ : ਹਛਾ, ਛਡ ਖਾਂ ਬੁਲਬੁਲ।

ਸ਼ੌਕੀਨ : ਇਸ ਤਰਾਂ ਨਹੀਂ, ਕਿਸੇ ਪਿੜ ਵਿਚ ਚਲ, ਕੋਚ ਲਾਰ ਦਾੜ੍ਹੀਆਂ ਹੋਣ, ਕੁਝ ਸ਼ਰਤ ਲਾ, ਕੋਈ ਦਿਨ ਮਿਥ, ਫੇਰ ਬੁਲਬੁਲ ਲੜੇ ਗੀ, ਉਹ ਐਡੀ ਸ਼ੋਹਦੀ ਨਹੀਂ ਕਿ ਤੇਰੇ ਵਾਂਗ ਹਥਾਂ 'ਤੇ ਹੀ ਗਰਮ ਹੋ ਪਏ।

ਮਹਾਉਤ : ਚੰਗਾ ਏਵੇਂ ਹੀ ਸਹੀ, ਪੰਜ-ਪੰਜ ਸੌ ਰੁਪਯਾ ਸ਼ਰਤ ਰਹੀ ਤੇ ਅਜ ਤੋਂ ਪੰਦ੍ਰਵੇਂ ਦਿਨ ਕਿਲੇ ਦੀ ਪਰੇਡ ਵਿਚ ਢੋਲ ਵਜਾ ਕੇ ਲੜਾਈ ਹੋਊਗੀ। ਖਬਰਦਾਰ ਰਹੁ ਤੇ ਰੁਪਯਾ ਪੰਜ ਸੌ ਪੱਲੇ ਬੰਨ੍ਹ ਕੇ ਨਾਲ ਲਿਆਵੀਂ।

ਸ਼ੌਕੀਨ : ਮਨਜ਼ੂਰ।

ਬੁਲਬੁਲ ਵਾਲੇ ਨੇ ਘਰ ਜਾਕੇ ਕਾਗਤ ਦਾ ਇਕ ਹਾਥੀ ਬਣਵਾਯਾ ਤੇ ਉਸਦੇ ਕੰਨ ਵਿਚ ਭਿਤੀ ਚਾ ਰਖੀ, ਜਦ ਬੁਲਬੁਲ ਨੇ ਭਿਤੀ ਖਾਣੀ ਹੋਵੇ ਕੰਨ ਵਿਚ ਵੜੇ ਤੇ ਪਰਸੰਨ ਹੋਵੇ। ਅਠ ਦਸ ਦਿਨਾ ਵਿਚ ਉਹ ਐਸੀ ਤਾਕ ਹੋ ਗਈ ਕਿ ਦਸਾਂ ਪੈਲੀਆਂ ਤੋਂ ਛਡੋ ਤਦ ਵੀ ਝਟ ਕੰਨ ਵਿਚ ਆ ਵੜੇ।

ਪੰਦਰਾਂ ਦਿਨ ਬੀਤਦਿਆਂ ਕੇਹੜੇ ਵਰਹੇ ਲਹਾਣੇ ਸਨ, ਕਰਾਰ ਕਹਿੰਦਾ ਹੈ ਤੂੰ ਕਰ ਤੇ ਮੈਂ ਆਯਾ। ਕਿਲੇ ਦੀ ਪਰੇਡ ਵਿਚ ਖਲਕਤ ਜਮਾਂ ਹੋ ਰਹੀ ਹੈ, ਢੋਲਾਂ ਪਰ ਕੜਕਟ ਪੈ ਰਹੀ ਹੈ। ਇਕ ਪਾਸੇ ਹਾਥੀ ਤੇ ਦੂਏ ਪਾਸੇ ਬੁਲਬੁਲ। ਸਾਰੀ ਖਲਕਤ ਅਚੰਭਾ ਸੀ ਕਿ ਇਹ ਗਲ ਕੀਹ ਹੈ: ਮਹਾਉਤ ਨੂੰ ਵੀ ਪਝਤਰੀ ਜੇਹੀ ਲੱਗੀ ਹੋਈ ਸੀ ਕਿ ਬੁਲਬੁਲ ਵਿਚ ਕੀ ਪੀਰੀ ਹੈ ਜੋ ਏਹ ਅਜੇ ਤਕ ਛਾਤੀ ਠੋਕੀ ਖੜੋਤਾ ਹੈ, ਪਰ ਬੁਲਬੁਲ ਵਾਲੇ ਦਾ ਕਾਲਜਾ ਠੰਡਾ ਸੀ। ਉਸਨੇ ਬੜੀ ਗੰਭੀਰਤਾ ਨਾਲ ਵਾਜ ਦਿਤੀ ਲੈ ਭਈ ਛਡ ਦੇ ਹਾਥੀ ਨੂੰ ਬੁਲਬੁਲ ਆਈ ਊ। ਮਹਾਉਤ ਨੇ ਹਾਥੀ ਪਿੜ ਦੇ ਵਿਚ ਖਲਿਹਾਰ ਦਿਤਾ। ਇਧਰੋਂ ਰਾਤ ਦੀ ਭੁਖੀ ਬੁਲਬੁਲ ਦਾ

ਸ਼ੌਕੀਨ ਪੱਠੇ ਨੇ ਧਾਗਾ ਖੋਹਲ ਦਿੱਤਾ, ਬਸ ਫਿਰ ਕੀਹ ਸੀ ਹਥੋਂ ਨਿਕਲਦੀ ਹੀ ਹਾਥੀ ਦੇ ਕੰਨ ਵਿਚ ਜਾ ਰਹੀ। ਭਿਤੀ ਵਿਤੀ ਤਾਂ ਉਥੇ ਸੀ ਨਹੀਂ, ਲੱਗੀ ਠੁੰਗੇ ਮਾਰ ਮਾਰ ਹਾਥੀ ਨੂੰ ਹੈਰਾਨ ਕਰਨ। ਹਾਥੀ ਨੂੰ ਜਦ ਦਬਕੇ ਜਲੂਣ ਹੋਈ ਤਾਂ ਜੋਰ ਦੀਆਂ ਚੀਕਾਂ ਮਾਰਕੇ ਆਦਮੀਆਂ ਨੂੰ ਚੀਰਦਾ ਉਠ ਨੱਠਾ, ਨਾ ਜਾਣੀਏ ਕਿੰਨੀ ਦੂਰ ਜਾਕੇ ਬੁਲਬੁਲ ਬਾਹਰ ਨਿਕਲੀ ਤੇ ਹਾਥੀ ਦਾ ਸਾਹ ਟਿਕਾਣੇ ਆਯਾ, ਪਰ ਮਹਾਉਤ ਹੁਰਾਂ ਨੇ ਪੰਜ ਸੌ ਗਿਣਕੇ ਬੁਲਬੁਲ ਵਾਲੇ ਦੀ ਝੋਲੀ ਉਸੇ ਵੇਲੇ ਪਾ ਦਿਤਾ।

*ਭਾਵ* –

*ਹਰ ਸ਼ੈ ਨੂੰ ਲਖ ਤੁੱਛ,*
*ਗਰਬ ਵਿਚ ਗਰਕ ਨ ਹੋ ਜਾ,*
*ਮਤ ਕਰ ਉਚੀ ਧੌਣ,*
*ਪਏਗੀ ਸੱਟ, ਖਲੋ ਜਾ।*
*ਉਚੇ ਰੁੱਖ ਉਖੇੜ*
*ਹਨੇਰੀ ਤਲੇ ਗਿਰਾਵੇ,*
*ਘਾਹ ਪਰ ਸੀਸ ਨਿਵਾਇ*
*ਕਸ਼ਟ ਨਾ ਰੰਚਕ ਪਾਵੇ।*
*ਮੁਲ ਬੜਾ ਨਿਮ੍ਰਤਾ ਪਾਂਵਦੀ*
*ਸਾਈਂ ਦੀ ਦਰਗਾਹ ਵਿਚ,*
*ਕਿਉਂ ਕੇ ਵਡਿਆਈ ਲੱਝਦੀ*
*ਪਰਮਾਰਥ ਦੇ ਰਾਹ ਵਿਚ।*
*ਜਿਨ ਕੀਤਾ ਹੰਕਾਰ*
*ਉਸੇ ਨੇ ਮੂੰਹ ਦੀ ਖਾਧੀ,*
*ਜਿਨ ਕੀਤਾ ਉਪਕਾਰ*

*ਉਸੇ ਦੀ ਹੋਈ ਸਾਹਦੀ*
*ਨੀਵਿਆਂ ਨਾਲ ਪਿਆਰ*
*ਕਰਨ ਵਿਚ ਠੰਢਕ ਆਵੇ,*
*ਉਚੀ ਕਰੇ ਨਿਗਾਹ*
*ਪੱਗ ਲਹਿ ਥੱਲੇ ਆਵੇ*
*ਬਿਨ ਖੁਦੀ ਭੁਲਾਯਾ ਚਿਤ ਤੋਂ,*
*ਯਾਦ ਨ ਰਹਿ ਪਰਮਾਤਮਾ,*
*ਜੋ ਨਿਵੇਂ ਸੁ ਪਾਵੇ ਗਉਰਤਾ,*
*ਕਹਿੰਦੇ ਸੰਤ ਮਹਾਤਮਾ।*



ਇਕ ਤਰਖਾਣ ਦੀ ਗਲ ਕਰਦੇ ਹਨ ਅਯਾਲਦਾਰ ਤੇ ਭਗਤ ਲੋਕ ਸੀ, ਸਾਰੇ ਦਿਨ ਦੀ ਮੇਹਨਤ ਮਜੂਰੀ ਨਾਲ ਜੋ ਚਾਰ ਪੈਸੇ ਪ੍ਰਾਪਤ ਹੋਣ ਨਾਲ ਸਬਰ ਸ਼ੁਕਰ ਕਰਕੇ ਗੁਜਰਾਨ ਤੋਰਨਾ, ਅਰ ਆਪ ਸਦਾ ਪ੍ਰਸੰਨ ਰਹਿਣਾ, ਨਾ ਬਾਸੀ ਬਚਿਆ ਨਾ ਕੁਤੇ ਖਾਧਾ, ਨਾ ਮਾਯਾ ਜੋੜੀ ਨਾ ਫਿਕਰ ਲਗੇ। ਇਕ ਗਰੀਬੀ ਦਾਵੇ ਦੀ ਛੰਨ ਵਿਚ ਇਕ ਚੱਕੀ ਇਕ ਤਵਾ ਤੇ ਇਕ ਲਕੜ ਦੀ ਪਰਾਤ। ਭਾਂਡੇ ਬਰਤਨ ਸਭ ਮਿਟੀ ਦੇ। ਇਸ ਦਾ ਸੁਆਤਮ ਸੀ ਕੰਮ ਕਰਨਾ ਤੇ ਭਜਨ ਗਾਉਣੇ। ਗਾਉਣ ਵਿਚ ਐਸਾ ਮਸਤ ਰਹਿੰਦਾ ਸੀ ਕਿ ਦਿਨ ਲੰਘਦਾ ਕਦੇ ਮਾਲੂਮ ਨਾ ਹੋਣਾ। ਇਕ ਈਸ਼ਰ ਦੇ ਭਜਨ ਦੂਜੇ ਮਿਠੇ ਮਿਠੇ ਰਾਗ ਵਿਚ, ਦੁਨੀਆਂ ਦੇ ਫਿਕਰਾਂ ਨੇ ਲਾਗੇ ਆਕੇ ਕੀਹ ਲੈਣਾ ਸੀ।

ਇਕ ਦਿਨ ਆਪ ਪ੍ਰੇਮ ਭਜਨ ਗਾ ਗਾ ਕੇ ਸਿਰ ਹਿਲਾ ਰਹੇ ਸਨ ਕਿ ਬਾਦਸ਼ਾਹ ਦੀ ਸਵਾਰੀ ਕੋਲੋਂ ਦੀ ਲੰਘੀ, ਖਲਕਤ ਦਾ ਹਜੂਮ

ਅਗੋਂ ਦੀ ਲੰਘ ਗਿਆ। ਦਗੜ ਦਗੜ ਹੋਈ ਪਰ ਇਸਨੇ ਅਖ ਉਚੀ ਨਹੀਂ ਕੀਤੀ, ਹਥ ਕਾਰ ਵਲ ਤੇ ਦਿਲ ਕਰਤਾਰ ਵਲ। ਬਾਦਸ਼ਾਹ ਨੇ ਇਸ ਗਲ ਦੀ ਖਾਸ ਤਾੜ ਰਖੀ। ਉਠਕੇ ਸਲਾਮ ਨਾ ਕਰਨ ਦਾ ਗੁਸਾ ਨਹੀਂ, ਸਗੋਂ ਉਸਦੀ ਲਾਉਬਾਲੀ ਦੀ ਕਦਰਦਾਨੀ ਨੇ ਜੋਸ਼ ਕੀਤਾ ਘੋੜੇ ਦੀਆਂ ਵਾਗਾਂ ਰੋਕ ਕੇ ਪੁਛਣ ਲਗੇ ਕਜੋਂ ਕਾਰੀਗਰਾ ਕੀ ਹਾਲ ਹੈ ਹੁਣ ਉਠਕੇ ਖੜਾ ਹੋਣਾ ਪਿਆ "ਹਜ਼ੂਰ ਦੀ ਖਰੈਤ ਆਨੰਦ ਹਾਂ" ਉਤਰ ਦੇ ਕੇ ਚੁਪ।

ਰਾਜਾ : ਵਰਹੇ ਵਿਚ ਕਿੰਨੀ ਕੁ ਕਮਾਈ ਹੋ ਜਾਂਦੀ ਹੈ?

ਤ੍ਰਖਾਣ : ਏਹ ਲੇਖਾ ਕਦੇ ਲਾਯਾ ਨਹੀਂ, ਜੋ ਮਿਲ ਜਾਵੇ ਖਾਧਾ ਜਾਂਦਾ ਹੈ, ਵਹੀ ਖਾਤਾ ਕਦੇ ਬਣਾਯਾ ਨਹੀਂ।

ਰਾਜਾ : ਰੋਜ ਕਿੰਨੀ ਕੁ ਆਮਦਨ ਹੋ ਜਾਂਦੀ ਹੈ?

ਤਰਖਾਣ : ਇਹ ਵੀ ਕੋਈ ਨਿਯਮ ਨਹੀਂ, ਕਦੇ ਕੁਛ ਕਦੇ ਕੁਛ, ਮੁਕਦੀ ਗਲ ਇਹ ਹੈ ਕਿ ਭੁਖੇ ਕਦੇ ਰਹੇ ਨਹੀਂ ਤੇ ਅੰਦਰ ਕਦੇ ਰਖਿਆ ਨਹੀਂ।

ਇਹ ਸੁਣਕੇ ਰਾਜਾ ਅਗੇ ਤੁਰਦਾ ਹੋਇਆ, ਰਾਤ ਹਨੇਰੇ ਹੋਏ ਵਖਰਾ ਆ ਕੇ ਸੌ ਮੁਹਰ ਦਾ ਬਦਰਾ ਤਰਖਾਣ ਦੇ ਹਥ ਦਿਤਾ 'ਕਾਰੀਗਰਾ ਇਹ ਰਖ ਛਡ ਕਿਤੇ ਕੰਮ ਆਵੇਗਾ।'

ਚੰਗੇ ਭਲੇ ਬੈਠੇ ਬਠਾਏ ਤਰਖਾਣ ਨੂੰ ਵਖਤ ਪੈ ਗਿਆ, ਬਦਰਾ ਹਥ ਵਿਚ ਹੈ ਤੇ ਸੋਚਾਂ ਮਨ ਵਿਚ। ਰਖੀਏ ਤਾਂ ਕਿਥੇ ਰਖੀਏ, ਕੋਈ ਚੁਰਾਵੇ ਨਾ, ਕਿਸੇ ਨੂੰ ਖਬਰ ਨਾ ਹੋਵੇ। ਸਾਰੀ ਰਾਤ ਇਹਨਾ ਸੋਚਾਂ ਵਿਚ ਜਾਗਦਿਆਂ ਲੰਘ ਗਈ, ਪਹੁ ਫੁਟੀ, ਖਤਰਾ ਲਗਾ ਦਿਨ ਚੜ੍ਹਿਆ ਤਾਂ ਕੋਈ ਦੇਖ ਨਾ ਲਏ ਟੋਆ ਕੱਢ ਕੇ ਹਾਲ ਤਾਂ ਦਬੋ ਭਲਕੇ ਰਾਤ ਨੂੰ ਫੇਰ ਕੋਈ ਜਗਹ ਸੋਚ ਲਵਾਂਗੇ।

ਦਿਹਾੜੀ ਕਾਰ ਵਿਚ ਲੰਘੀ ਤਾਂ ਸਹੀ ਪਰ ਅਗੇ ਵਾਂਗ ਜੀ ਨਹੀਂ ਲਗਾ। ਭਜਨ ਭੀ ਨਹੀਂ ਹੋ ਸਕਿਆ। ਸੰਧਜਾ ਪਈ ਰੋਟੀ ਖਾਕੇ ਫਿਰ ਉਸੇ ਆਹਰ ਵਿਚ, ਉਥੋਂ ਪੁਟਕੇ ਜ਼ਰਾ ਪਰੇਡੇ ਡੂੰਘਾ ਟੋਆ ਕੱਢਿਆ। ਛੰਨ ਦਾ ਬੂਹਾ ਅਗੇ ਨਹੀਂ ਮਾਰੀਦਾ ਸੀ ਹੁਣ ਖਾਸ ਤਕੜਾਈ ਹੋਣ ਲੱਗੀ, ਅਧੀ ਰਾਤ ਤਾਂ ਗਲਾਂ ਬਾਤਾਂ ਵਿਚ ਲੰਘ ਜਾਣੀ ਬਾਕੀ ਅਧੀ ਪਹਿਰਾ ਦੇਣ ਵਿਚ। ਚੂਹੇ ਨੇ ਖੁਡ ਵਿਚੋਂ ਨਿਕਲ ਕੇ ਸਰਸਰ ਕਰਨੀ ਤਾਂ ਇਨਾਂ ਨੇ ਡਾਂਗ ਸੰਭਾਲ ਕੇ ਖੰਘੂਰਾ ਮਾਰਨਾ ਕਿ ਮੈਂ ਜਾਗਦਾ ਹਾਂ। ਦਸ ਦਿਨ ਲੰਘੇ ਪਰ ਭਗਤ ਹੋਰਾਂ ਦਾ ਰੰਗ ਪੀਲਾ ਪੈ ਗਿਆ ਉਨੀਂਦ੍ਰੇ ਨਾਲ ਅੱਖਾਂ ਵਿਚ ਜਾ ਵੜੀਆਂ, ਫਿਕਰ ਨਾਲ ਚੇਹਰਾ ਕੁਮਲਾ ਗਿਆ। ਸਤਸੰਗੀਆਂ ਪਾਸੋਂ ਸੁਣੀਦਾ ਸੀ ਮਾਯਾ ਨਾਗਨੀ ਹੁੰਦੀ ਹੈ, ਪਰ ਡੰਗ ਕਦੇ ਨਹੀਂ ਸੀ ਵੱਜਾ। ਅੱਜ ਮਲੂਮ ਹੋ ਗਿਆ ਕਿ ਮਾਯਾ ਦਾ ਵਿਹੁ ਕਿਸ ਤਰਾਂ ਸਰੀਰ ਸੁਕਾਉਂਦਾ ਹੈ। ਤੜਕੇ ਸਾਰ ਸਾਰਾ ਟੱਬਰ ਸੁਤਾ ਹੋਇਆ ਸੀ, ਮੋਹਰਾਂ ਦੀ ਥੈਲੀ ਚੁਕ ਕੇ ਸਿਧੀ ਰਾਜ ਪਾਸ ਲੈ ਗਿਆ ਅਰ ਕਹਿਣ ਲਗਾ ਮਹਾਰਾਜ! ਮੇਰੇ ਪਰ ਉਪਕਾਰ ਕਰੋ ਤੇ ਏਹ ਥੈਲੀ ਅਪਣੇ ਪਾਸ ਰਖ ਲਵੋ, ਮੈਂ ਮੋਹਰਾਂ ਨਾਲ ਅਗੇ ਨਾਲੋਂ ਦੁਖੀ ਹੋ ਗਿਆ ਹਾਂ।

ਮੋਹਰਾਂ ਮੋੜਕੇ ਅਜ ਕਾਰੀਗਰ ਅਪਣੇ ਆਪ ਨੂੰ ਐਸਾ ਹੌਲਾ ਫੁਲ ਅਨੁਭਵ ਕਰਦਾ ਹੈ ਜਾਣੀ ਦਾ ਸੈ ਮਣਾਂ ਦਾ ਭਾਰ ਸਿਰ ਤੋਂ ਲਹਿ ਗਿਆ ਹੈ, ਸਦਾ ਦੇ ਸੰਗੀ ਸੰਤੋਸ਼ ਦੇ ਨਾਲ ਪਰਮਾਨੰਦ ਜੀਵਨ ਬਤੀਤ ਕਰਨ ਲਗਾ।

*ਭਾਵ –*

*ਧਾਰਨ ਕਰ ਸੰਤੋਸ਼,*
*ਇਦ੍ਹਾ ਸੁਖ ਹੈ ਸਦਸੰਗੀ,*
*ਧਨ ਜੋੜਨ ਦੀ ਥਾਉਂ,*

ਇਦ੍ਹੀ ਕੰਗਾਲੀ ਚੰਗੀ।
ਇਸਦੀ ਸੰਗਤ ਨਾਲ,
ਚਿਤ ਵਿਚ ਠੰਢਕ ਆਵੇ,
ਉਠੇ ਈਰਖਾ ਮੈਲ,
ਭਟਕਣਾਂ ਵਿੱਸਰ ਜਾਵੇ।
ਸੌ ਕੋਟ ਰੁਪਯਾ ਜੋੜਿਆਂ,
ਜੋ ਆਨੰਦ ਨ ਆਇਗਾ,
ਉਹ ਭੁਖ ਨੰਗ ਦੇ ਹਾਲ ਵਿਚ,
ਸੰਤੋਸ਼ੀ ਨੂੰ ਆ ਜਾਇਗਾ।
ਮਾਯਾ ਨਾਲ ਨਿਰਬਾਹ,
ਜੀਉਣ ਦਾ ਕਰਨਾ ਚਾਹੀਏ,
ਨਾ ਇਹ ਭਾਂਡੇ ਪਾਇ,
ਮਰਾਣੇ ਮਰਨਾ ਚਾਹੀਏ।
ਇਸਦਾ ਪ੍ਰੇਮ ਅਮਿੱਤ,
ਚਿਤ ਨੂੰ ਚਿੰਤਾ ਲਾਵੇ,
ਫਿਕਰਾਂ ਵਿਚ ਗਲਤਾਨ,
ਸੁਖਾਂ ਤੋਂ ਵਾਂਝਿਆ ਜਾਵੇ।
ਜੋ ਇਸਦੇ ਹੋਯਾਂ ਸਰ ਨ ਸਕੇ,
ਹਛੇ ਪਾਸੇ ਲਾ ਲਓ।
ਪੱਟਾ ਦੇ ਹੇਠਾਂ ਦੱਬਕੇ,
ਬਿਪਤਾ ਗਲੇ ਨ ਪਾ ਲਓ।



(ਘੁੰਡ ਦੇ ਕੌਤਕ)

"ਪੰਜਾਬ ਸਮਾਚਾਰ" ਅਖਬਾਰ ਵਿਚ ਇਕ ਦੋਹਰੇ ਵਿਵਾਹ ਦਾ ਬੜਾ ਮਨੋਹਰ ਬ੍ਰਿਤਾਂਤ ਛਪਿਆ ਹੈ, ਹਿੰਦੁਸਤਾਨ ਦੇ ਜੱਬਲ ਪੁਰ ਨਾਮੇ ਸ਼ੈਹਰ ਦੀਆਂ ਦੋ ਕੰਨਿਆਂ ਦਾ (ਜਿਨਾਂ ਵਿਚੋਂ ਇਕ ਬ੍ਰਾਹਮਣੀ ਤੇ ਦੂਜੀ ਖਤਰਾਣੀ ਸੀ) ਇਕ ਹੀ ਦਿਨ ਤੇ ਲਗਭਗ ਇਕ ਹੀ ਵੇਲੇ ਵਿਆਹ ਕੀਤਾ ਗਿਆ। ਜੰਞਾਂ ਦੋ ਵਖੋ ਵਖ ਥਾਵਾਂ ਤੋਂ (ਇਕ ਕਾਨਪੁਰੋਂ ਤੇ ਦੂਜੀ ਲਖਨਊ ਤੋਂ) ਆਈਆਂ ਸਨ, ਪਰ ਦੋਨੋਂ ਵਿਆਹ ਵੀ ਇਕ ਹੀ ਰਾਤ ਹੋਏ ਤੇ ਵਿਆਹ ਦੇ ਮਗਰੋਂ ਦੋਨੋਂ ਮੁੜੀਆਂ ਵੀ ਇਕ ਦਿਨ ਤੇ ਇਕ ਹੀ ਵੇਲੇ। ਇਥੋਂ ਤਕ ਕਿ ਚੜ੍ਹੀਆਂ ਵੀ ਇਕਸੇ ਗੱਡੀ ਪੁਰ। ਪਰਯਾਗ ਰਾਜ ਦੇ ਸਟੇਸ਼ਨ ਪਰ ਜੋ ਗੰਗਾ ਜਮਨਾ ਦਾ ਸੰਗਮ ਹੋਣ ਦੇ ਸਿਵਾ ਰੇਲ ਦੀਆਂ ਲੈਣਾਂ ਦਾ ਵੀ ਸੰਗਮ ਹੈ। ਜੰਞਾਂ ਦੇ ਰਸਤੇ ਨਿਖੜਦੇ ਸਨ, ਇਸ ਲਈ ਦੋਹਾਂ ਨੇ ਗਡੀਆਂ ਬਦਲੀਆਂ ਤੇ ਸ਼ਾਦੀਆਨੇ ਵਜਾਂਦੀਆਂ ਆਪਣੇ ਆਪਣੇ ਘਰੀਂ ਪਹੁੰਚ ਗਈਆਂ। ਜਦ ਦੋਹਾਂ ਵਲਾਂ ਨੂੰ ਇਸਤਰਾਂ ਆਨੰਦ ਵਿਚ ਮਗਨ ਕੁਛ ਕੁ ਦਿਨ ਗੁਜ਼ਰ ਗਏ ਤਾਂ ਦੇਸ ਦੇ ਰਿਵਾਜ ਅਨੁਸਾਰ ਦੋਹਾਂ ਬੀਬੀਆਂ ਨੂੰ ਪੇਕਿਓਂ ਲਿਆਵਣ ਲਈ ਜਿਨਾਂ ਦੇ ਘਰ ਕਾਨਪੁਰੋਂ ਜੰਞ ਆਈ ਸੀ ਓਸ ਬੀਬੀ ਦਾ ਭਾਈ ਕਾਨਪੁਰੋਂ ਤੇ ਜਿਨਾਂ ਦੇ ਘਰ ਲਖਨਊ ਤੋਂ ਜੰਞ ਆਈ ਸੀ ਓਸ ਬੀਬੀ ਦਾ ਭਾਈ ਲਖਨਊ ਪਹੁੰਚਿਆ। ਦੋਹੀਂ ਥਾਈਂ ਜਦ ਟੁਰਨ ਦੀਆਂ ਤਿਆਰੀਆਂ ਹੋਈਆਂ ਤਾਂ ਭਾਈ ਭੈਣ ਨੂੰ ਨਾ ਪਛਾਣੇ ਤੇ ਭੈਣ ਨੂੰ ਭਾਈ ਓਪਰਾ ਭਾਸੇ। ਇਸ ਵੇਲੇ ਦੀ ਦੋਹਾਂ ਦੀ ਹੈਰਾਨਗੀ ਨੂੰ ਪਾਠਕ ਸੈਹਜੇ ਹੀ ਅਨੁਭਵ ਕਰ ਸਕਦੇ ਹਨ ਤੇ ਸਨ ਚਾਰੇ ਸਚੇ, ਕਿਉਂਕਿ ਨਾ ਉਹ ਉਸਦੀ ਭੈਣ ਸੀ ਤੇ ਏਹ ਉਸਦੀ। ਜਦ ਆਪਣੀਆਂ ਭੈਣਾਂ ਦੇ ਸੌਹਰੇ ਪਰਵਾਰਾਂ ਅਨੰਦ ਮੰਗਲਾਚਾਰ

ਵਿਚ ਬੇਰਸੀ ਕਰਕੇ ਦੋਨੋਂ ਭਾਈ ਵਾਪਸ ਜੱਬਲ ਪੁਰ ਪਹੁੰਚੇ ਤਾਂ ਪਤਾ ਲਗਾ ਕਿ ਇਸ ਕੌਤਕ ਦਾ ਕਾਰਨ ਏਹ ਹੋਇਆ ਸੀ ਕਿ ਜਦ ਦੋਨੋਂ ਜੰਵਾ ਪਰਯਾਗ ਰਾਜ ਦੇ ਸਟੇਸ਼ਨ ਪੁਰ ਗਡੀਆਂ ਬਦਲਣ ਲੱਗੀਆਂ ਤਾਂ ਦੋਨੋਂ ਬਹੂਆਂ ਆਪਸ ਵਿਚ ਵਟ ਗਈਆਂ, ਪਰ ਲਖਨਊ ਵਾਲੀ ਕਾਨਪੁਰ ਤੇ ਕਾਨਪੁਰ ਵਾਲੀ ਲਖਨਊ ਪਹੁੰਚ ਗਈ ਤੇ ਇਸ ਤਰਾਂ ਦਾ ਵਟਾਂਦਰਾ ਹੁੰਦਾ ਵੀ ਕਿਉਂ ਨਾ? ਨਾ ਤਾਂ ਜਨੇਤੀਆਂ ਵਿਚੋਂ ਕਿਸੇ ਨੂੰ ਆਪਣੇ ਆਪਣੇ ਸ਼ੈਹਰ ਦੀ ਬਹੂ ਦੀ ਪਛਾਣ ਸੀ, ਤੇ ਨਾ ਖੁਦ ਉਹਨਾਂ ਨੂੰ ਹੀ ਸੀ ਜਿਨਾਂ ਦੇ ਲੜ ਲੱਗਕੇ ਉਹ ਜਾ ਰਹੀਆਂ ਸਨ ਤੇ ਅਬਲਾ ਵਾਲੀਆਂ ਦੇ ਆਪਣੀ ਆਪਣੀ ਜੰਵ ਅਥਵਾ ਆਪਣੇ ਆਪਣੇ ਪਤੀ ਨ ਪਛਾਣ ਸਕਣ ਵਿਚ ਰਤਾ ਵੀ ਲੋੜ ਨਹੀਂ ਸੀ ਕਿਉਂਕਿ ਦੇਸ ਦੇ ਨਿਯਮਾਂ ਅਨੁਸਾਰ ਨ ਕੇਵਲ ਉਹਨਾਂ ਦਾ ਵਿਆਹ ਹੀ ਅੱਖਾਂ ਮੀਟੇ ਮਿਟਾਏ ਤੇ ਬੁਰਕਾ ਪੈਹਰੇ ਪੈਹਰਾਏ ਕਰ ਦਿਤਾ ਜਾਂਦਾ ਹੈ, ਪਰ ਵਿਵਾਹ ਦੇ ਕਈ ਸਾਲ ਬਾਦ ਤਕ ਵੀ ਆਪਣਾ ਰਸਤਾ ਦੇਖਣ ਲਈ ਵੀ ਉਨ੍ਹਾਂ ਦਾ ਆਪਣੀਆਂ ਅੱਖਾਂ ਤੋਂ ਪੱਲਾ ਹਟਾਣਾ ਅਯੋਗ ਸਮਝਿਆ ਜਾਂਦਾ ਹੈ।

ਭਾਵ - ਉਪਰਲੇ ਬ੍ਰਿਤਾਂਤ ਤੋਂ ਪਤਾ ਲਗਦਾ ਹੈ ਕਿ ਜਦ ਤਕ ਏਹ ਗੁੰਝਲ ਸੁਲਝੀ ਨਾ ਸੀ ਤਦ ਤਕ ਬ੍ਰਾਹਮਣ ਆਪਣੇ ਘਰ ਆਈ ਦੂਲਹਨ ਨੂੰ ਬ੍ਰਾਹਮਣੀ ਸਮਝਕੇ ਦੁਲਰਾਂਦੇ ਰਹੇ ਤੇ ਛਤ੍ਰੀ ਆਪਣੇ ਘਰ ਆਈ ਬਹੂ ਨੂੰ ਛਤਰਾਣੀ ਸਮਝ ਕੇ ਲਡਾਂਦੇ ਰਹੇ ਅਰ ਦ੍ਰਿਸ਼ਟਮਾਨ ਕੋਈ ਨਿਸ਼ਾਨੀ ਉਹਨਾਂ ਪਾਸ ਨਹੀਂ ਸੀ ਜਿਸਤੋਂ ਉਹਨਾਂ ਨੂੰ ਬ੍ਰਾਹਮਣੀ ਤੇ ਛਤਰਾਣੀ ਵਿਚ ਭੇਦ ਮਾਲੂਮ ਹੁੰਦਾ ਤੇ ਇਸ ਪ੍ਰਕਾਰ ਦੀ ਕੋਈ ਨਿਸ਼ਾਨੀ ਹੁੰਦੀ ਵੀ ਕਿਸ ਤਰਾਂ ਜਦ ਕੇ "ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ" ਪਨਾ :-

"ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਣਹਾਰੈ"।

ਕਬੀਰ ਜੀ ਦਾ ਬਚਨ ਇਸ ਵਕਤ ਯਾਦ ਆਉਂਦਾ ਹੈ :-

"ਤੁਮ ਕਤ ਬ੍ਰਾਹਮਣ ਹਮ ਕਤ ਸੂਦ।
ਹਮ ਕਤ ਲੋਹੂ ਤੁਮ ਕਤ ਦੂਧ"।

ਹੇ ਸਿਰਜਨਹਾਰ ਤੂੰ ਤਾਂ ਕੋਈ ਭੇਦ ਨਹੀਂ ਸੀ ਰਖਿਆ ਪਰ ਮਨੁਖ ਦੇ ਕਲਪਤ ਕੀਤੇ ਹੋਏ ਭਰਮ ਭੇਦ ਕਦ ਦੂਰ ਹੋਣਗੇ?

ਦੇਸ਼ ਹਿਤੈਸ਼ੀਓ ! ਸਤਿਗੁਰ ਨਾਨਕ ਦੇਵ ਦੀ ਸ਼ਰਨ ਲਵੋ ਤੇ ਉਹਨਾਂ ਦੇ ਅਕਾਲੀ ਉਪਦੇਸ਼ਾਂ ਨੂੰ ਧਾਰਨ ਕਰੋ ਅਰ ਕਰਾਓ।



ਪਿਛਲੇ ਸਮੇਂ ਦੀ ਵਾਰਤਾ ਹੈ ਕਿ ਦਖਣ ਦੇਸ਼ ਵਿਖੇ ਇਕ ਰਾਜਾ ਸੀ ਜਿਸਦੇ ਮਾਤੈਹਿਤ ਹੋਰ ਕਈ ਰਾਜੇ ਟਕੇ ਭਰਕੇ ਹਕੂਮਤ ਕਰਦੇ ਸਨ। ਇਕ ਸਮੇਂ ਇਕ ਰਾਜੇ ਬਾਬਤ ਉਸ ਪਾਸ ਸ਼ਕਾਇਤ ਆਈ ਕਿ ਉਹ ਠੀਕ ਪ੍ਰਬੰਧ ਨਹੀਂ ਕਰਦਾ। ਉਸਦੀ ਬੁਧੀ ਪਰਖਣ ਵਾਸਤੇ ਮਹਾਰਾਜਾ ਨੇ ਏਲਚੀ ਹੱਥ ਚਾਰ ਪ੍ਰਸ਼ਨ ਕਰ ਭੇਜੇ ਕਿ ਜੇ ਇਨਾਂ ਦਾ ਉਤ੍ਰ ਠੀਕ ਠੀਕ ਮਿਲੇਗਾ ਤਾਂ ਇਲਾਕੇ ਪਰ ਰਾਜ ਰਹੇਗਾ ਨਹੀਂ ਤਾਂ ਬੇਦਖਲ ਕਰ ਦਿਤਾ ਜਾਵੇਗਾ। (੧) ਅਸਲ ਦਾ ਬਿਅਸਲ (੨) ਬਿਅਸਲ ਦਾ ਅਸਲ (੩) ਕਚਹਿਰੀ ਦਾ ਕੁੱਤਾ (੪) ਤਖਤ ਦਾ ਗਧਾ।

ਇਹ ਪ੍ਰਸ਼ਨ ਦੇਖਕੇ ਰਾਜੇ ਦੀ ਅਕਲ ਚਕਰਾ ਗਈ, ਏਲਚੀ ਪਾਸੋਂ ਤਾਂ ਛੇ ਮਹੀਨੇ ਦੀ ਮੋਹਲਤ ਲੈ ਕੇ ਜਾਨ ਛੁਡਾਈ ਪਰ ਉਂਵ ਸਾਰੀ ਕਚਹਿਰੀ ਵਿਚ ਪਿੱਸੂ ਪੈ ਗਏ। ਰਾਜੇ ਨੂੰ ਸਾਰੀ ਰਾਤ ਨੀਂਦ ਨਾ ਆਈ।

ਬਾਦਸ਼ਾਹੀ ਕੈਦੀਆਂ ਵਿਚ ਇਕ ਹੋਣਹਾਰ ਨੌਜਵਾਨ ਕੈਦੀ ਸੀ, ਇਸਨੇ ਅਗਲੇ ਦਿਨ ਫਾਂਸੀ ਚੜ੍ਹਨਾ ਸੀ, ਅਰਦਲੀ ਜਦ ਰਾਤ ਉਸਨੂੰ

ਰੋਟੀ ਖੁਆਣ ਆਇਆ ਉਸਨੇ ਗਲ ਸੁਣਾਈ, ਭਈ ਰਾਜਾ ਤੈਨੂੰ ਮਾਰਦਾ ਮਾਰਦਾ ਆਪ ਮਰਨਾਊ ਹੋ ਰਿਹਾ ਹੈ। ਨੌਜਵਾਨ ਨੇ ਸਬਬ ਪੁਛਿਆ ਉਸਨੇ ਸਾਰੀ ਕਥਾ ਚਾ ਸੁਣਾਈ।

ਇਸ ਨੌਜਵਾਨ ਕੈਦੀ ਦਾ ਨਾਮ ਬੁਧਿ ਪ੍ਰਸ਼ਾਦਿ ਸੀ ਇਸਨੇ ਗੱਲ ਸੁਣਕੇ ਸੁਟੀ ਨਹੀਂ, ਧਿਆਨ ਨਾਲ ਸੋਚਕੇ ਕਹਿਣ ਲਗਾ ਤੂੰ ਰਾਜਾ ਨੂੰ ਹੁਣੇ ਜਾਕੇ ਕਹੁ, ਜੋ ਮੇਰੀ ਜਾਨ ਬਖਸ਼ਨ ਤਾਂ ਇਹ ਚਾਰੇ ਚੀਜਾਂ ਮੈਂ ਪੈਦਾ ਕਰ ਦੇਵਾਂਗਾ।

ਰਾਜੇ ਨੂੰ ਜਦ ਏਹ ਸੁਨੇਹਾ ਪੁਜਾ, ਜਾਨ ਵਿਚ ਜਾਨ ਆਈ। ਉਸੇ ਵੇਲੇ ਸਦਵਾਇਆ। ਕੈਦੀਆਂ ਵਾਲੇ ਕਪੜੇ ਲੁਹਾਕੇ ਅਮੀਰੀ ਪੁਸ਼ਾਕ ਪਹਨਾਈ, ਉਸੇ ਵੇਲੇ ਖਾਸ ਦਰਬਰ ਕਰਕੇ ਪੁਛਿਆ। ਬੁਧਿ ਪ੍ਰਸ਼ਾਦ ਨੇ ਕਿਹਾ ਹਜੂਰ ਹੁਕਮ ਦੇਣ ਤਾਂ ਇਥੋਂ ਉਹ ਚੀਜਾਂ ਲੈ ਜਾਵਾਂ, ਜੇ ਕਹੋ ਤਾਂ ਉਥੋਂ ਦੀਆਂ ਉਥੋਂ ਹੀ ਦੇ ਆਵਾਂ। ਰਾਜਾ ਨੇ ਬੜਾ ਪਰਸੰਨ ਹੋਕੇ ਕਿਹਾ ਜਦ ਉਥੇ ਮਿਲ ਸਕਦੀਆਂ ਹਨ ਤਾਂ ਇਥੋਂ ਚੁਕ ਲਿਜਾਣ ਦੀ ਕੀ ਲੋੜ ਹੈ? ਗਲ ਕੀ ਸਫਰ ਦੀ ਤਿਆਰੀ ਕਰ, ਨਾਲ ਢੇਰ ਸਾਰਾ ਰੁਪਯਾ ਤੇ ਨੌਕਰ ਚਾਕਰ ਲੈ ਬੁਧਿ ਪ੍ਰਸਾਦਿ ਹੋਰੀ ਦਖਣ ਦੇਸ ਨੂੰ ਵਿਦਾ ਹੋ ਗਏ।

ਇਸ ਰਾਜਾ ਦੀ ਨਗਰੀ ਦਾ ਨਾਉ ਕੁਝ ਭਲਾ ਜਿਹਾ ਸੀ, ਜੋ ਇਸ ਵੇਲੇ ਯਾਦ ਨਹੀਂ ਰਿਹਾ, ਖੈਰ ਕੁਝ ਹੋਵੇ, ਬੁਧ ਪ੍ਰਸ਼ਾਦ ਨੇ ਉਥੇ ਇਕ ਗੁਪਤ ਮਕਾਨ ਲੈਕੇ ਡੇਰਾ ਕੀਤਾ। ਨੌਕਰ ਚਾਕਰ ਤਾਂ ਉਥੇ ਰਹਿਣ ਤੇ ਅਪਣਾ ਏਹ ਟੀਚਾ ਬਧਾ ਕਿ ਸਵੇਰੇ ਪ੍ਰਸਾਦ ਛਕ ਕੇ ਦਰਬਾਰ ਵਿਚ ਜਾ ਬੈਠਣਾ ਅਰ ਜਦ ਸੰਧਯਾ ਹੋਵੇ ਪ੍ਰਣਾਮ ਕ੍ਰਕੇ ਉਠ ਆਉਣਾ। ਕੁਝ ਦਿਨ ਤਾਂ ਮਹਾਰਾਜ ਸੋਚਦੇ ਰਹੇ ਕਿ ਸ਼ਾਜਦ ਕਿਸੇ ਦਰਬਾਰੀ ਦਾ ਪਰਾਹੁਣਾ ਹੈ ਪਰ ਜਦ ਉਸਦੀ ਬੇਨਾਗਾ ਹਾਜਰੀ ਦੇਖੀ ਤਾਂ ਵਜ਼ੀਰ ਪਾਸੋਂ ਪੁਛ

ਕੀਤੀ ਕਿ ਉਹ ਮੋਹਣਾ ਜਿਹਾ ਮਿਸਭਿੰਨੜਾ ਜਵਾਨ ਕੌਣ ਹੈ ਜੋ ਹਰ ਸਵੇਰ ਨੂੰ ਪ੍ਰਣਾਮ ਕਰਕੇ ਆ ਬੈਠਦਾ ਹੈ ਅਰ ਹਰ ਸੰਧਜਾ ਪ੍ਰਣਾਮ ਕਰਕੇ ਚਲਾ ਜਾਂਦਾ ਹੈ। ਨਾ ਕਿਸੇ ਨਾਲ ਗਲ ਕਰਦਾ ਹੈ ਨਾ ਕੁਝ ਮੰਗਦਾ ਹੈ।

ਪੁਛ ਕਰਨੇ ਪਰ ਬੁਧ ਪ੍ਰਸ਼ਾਦ ਨੇ ਦਸਿਆ ਕਿ ਮੈਂ ਇਕ ਅਮੀਰ ਘਰਾਣੇ ਦਾ ਆਦਮੀ ਹਾਂ ਆਪ ਦੇ ਨਜਾਇ ਸ਼ੀਲ ਸੁਭਾਵ ਦੀ ਸ਼ੋਭਾ ਸੁਣਕੇ ਕੁਝ ਟੁਕੜੇ ਦੀ ਆਸ ਪਰ ਆਜਾ ਹਾਂ। ਰੁਪਯਾ ਪੈਸਾ ਬਹੁਤ ਹੈ ਕੋਈ ਵਪਾਰ ਕਰਾਂਗਾ, ਜਦ ਤਕ ਕੁਝ ਕੰਮ ਕਾਰ ਨਾ ਛੇੜਾਂ, ਹਜ਼ੂਰ ਦੇ ਚਰਨਾਂ ਵਿਚ ਰਹਿਕੇ ਕ੍ਰਿਤਾਰਥ ਹੁੰਦਾ ਰਹਾਂਗਾ। ਰਾਜਾ ਦਾ ਜੀ ਇਸਦੀ ਸੁੰਦਰਤਾ ਪਰ ਦ੍ਰਵ ਚੁਕਾ ਸੀ, ਹੁਣ ਇਸ ਦੇ ਮਿਠੇ ਵਾਕਾਂ ਨੇ ਹੋਰ ਭੀ ਅਪਨਾ ਲਿਆ। ਹੁਕਮ ਦਿਤਾ ਕਿ ਹਰ ਰੋਜ਼ ਇਸੇ ਤਰਾਂ ਹਾਜਰੀ ਦੇ ਜਾਇਆ ਕਰ ਅਰ ੧ ਮੋਹਰ ਰੋਜ਼ ਦੀ ਖਜ਼ਾਨਿਓਂ ਵਸੂਲ ਕਰ ਲੀਤਾ ਕਰ।

ਨਵੇਂ ਰਾਜ ਦਰਬਾਰ ਵਿਚ ਬੁਧ ਪ੍ਰਸ਼ਾਦ ਨੇ ਉਹ ਆਦਰ ਪਾਇਆ ਜਿਸਦੀ ਆਸ ਨਹੀਂ ਸੀ। ਬੁਢੇ ਵਜ਼ੀਰ ਨੇ ਤਾੜ ਲਿਆ ਕਿ ਸ਼ਾਹੀ ਮੇਹਰਬਾਨੀ ਵਜੀਰੀ ਦਾ ਸ਼ਗਨ ਹੈ, ਇਸ ਲਈ ਲੜਕੀ ਨਾਲ ਵਿਆਹ ਕੇ ਅਪਣਾ ਬਣਾ ਲੀਤਾ। ਸ਼ਹਿਰ ਵਿਚ ਇਹ ਬੜਾ ਅਕਲੱਯਾ ਤੇ ਹੋਨਹਾਰ ਉਘਾ ਹੋ ਗਿਆ।

ਇਕ ਗਵੱਯਾ ਇਸੇ ਰਾਜ ਦਰਬਾਰ ਵਿਚ ਸੀ ਜੋ ਜਾਤ ਦਾ ਤਾਂ ਭਾਵੇਂ ਮਰਾਸੀ ਸੀ ਪਰ ਮਾਣ ਉਹ ਪ੍ਰਾਪਤ ਸੀ ਜੋ ਅਕਬਰੀ ਦਰਬਾਰ ਵਿਚ ਤਾਨਸੈਨ ਅਰ ਬੀਰਬਲ ਦੇ ਭਾਗਾਂ ਵਿਚ ਨਹੀਂ ਹੋਯਾ। ਰਾਜਾ ਦੀ ਕਹੀ ਮੁੜ ਜਾਵੇ ਪਰ ਗਵੱਯੇ ਦੀ ਕਹੀ ਨਾ ਮੁੜੇ। ਬੁਧਿ ਪ੍ਰਸਾਦ ਜੋ ਚੀਜਾਂ ਭੁਗਤਾਣ ਵਾਸਤੇ ਘਰੋਂ ਨਿਕਲਿਆ ਸੀ ਉਨਾਂ ਵਿਚੋਂ ਇਕ

ਇਹ ਭੀ ਸੀ ਇਸ ਲਈ ਵੇਲੇ ਕੁਵੇਲੇ ਇਸ ਨਾਲ ਮੇਲ ਮੁਲਾਕਾਤ ਪਾਕੇ ਅਪਨਾ ਦਰਦੀ ਬਣਾ ਲਿਆ।

ਵਿਆਹ ਹੋ ਜਾਣ ਤੋਂ ਥੋੜੇ ਦਿਨ ਬਾਦ ਹੀ ਇਕ ਦਿਨ ਸਵੇਰ ਸਾਰ ਬੁਧਿਪ੍ਰਸਾਦਿ ਦੂਲਦੂਲ ਕਸਾ, ਤੀਰ ਤਰਕਸ਼ ਸਜਾ, ਜੰਗੀ ਸਾਜ ਬਣਾਕੇ ਘਰੋਂ ਨਿਕਲ ਤੁਰਿਆ। ਡੂੰਘੀ ਤ੍ਰਿਕਾਲੀਂ ਜਾਂ ਮੁੜ ਕੇ ਘਰ ਆਇਆ ਤਾਂ ਇਸਦੇ ਪਾਸ ਚਾਰ ਹਦਵਾਣੇ ਗੁਪਤ ਤਰੀਕੇ ਨਾਲ ਲਪੇਟੇ ਹੋਏ ਸਨ ਸਭ ਤੋਂ ਪਹਿਲੇ ਇਸ ਗੰਢ ਦੇ ਦੁਆਲੇ ਢੇਰ ਸਾਰੇ ਕਪੜੇ ਲਪੇਟ ਕੇ ਸੰਦੂਕ ਵਿਚ ਅਗਲੇ ਅੰਦਰ ਜਾ ਟਿਕਾਈ। ਫਿਰ ਇਸਤ੍ਰੀ ਅਗੇ ਮੋਹਰਾਂ ਦਾ ਖੀਸਾ ਪਲਟਕੇ ਕਿਹਾ ਕਿ ਅਜ ਮੈਂ ਇਕ ਮਾਰ ਮਾਰੀ ਹੈ ਕਿਸੇ ਅਗੇ ਗਲ ਨਹੀਂ ਕਰਨੀ।

ਇਸ ਗਲ ਤੋਂ ਅਗਲੇ ਯਾ ਅਗਲੇਰੇ ਦਿਨ ਵਜ਼ੀਰ ਦੀ ਲੜਕੀ ਦਾ ਸਿਰ ਕਰਨ ਵਾਸਤੇ ਇਕ ਨਾਇਣ ਆਈ ਉਸਨੇ ਪਯਾਰ ਨਾਲ ਪੁਛਿਆ ਧਿਆਣੀ ਸੁਆਮੀ ਤੇਰਾ ਤਾਂ ਸੁਚੀ ਟੂੰਬ ਸੁਣੀਦਾ ਹੈ ਸੁਣਾ ਤੇਰੇ ਨਾਲ ਕਿਹਾ ਵਰਤਦਾ ਹੈ?

ਧਿਆਣੀ-ਸੁਚੀ ਟੂੰਬ ਕਾਹਦੀ ਰਾਣੀ ! ਮੈਨੂੰ ਤਾਂ ਕੋਈ ਧਾੜਵੀ ਜਾਪਦਾ ਹੈ। ਮੇਰੇ ਪਿਤਾ ਨੇ ਖਬਰੇ ਕੀ ਦੇਖ ਕੇ ਇਕ ਪਰਦੇਸੀ ਨਾਲ ਅਗਾ ਪਿਛਾ ਸੋਧਨ ਤੋਂ ਬਗੈਰ ਵਿਆਹ ਦਿਤਾ ਹੈ। ਮੈਨੂੰ ਤਾਂ ਇਸ ਸੁਹਾਗ ਭਾਗ ਦੇ ਬਹੁਤੇ ਦਿਨਾਂ ਦੀ ਆਸ ਨਹੀਂ। ਪਰਸੋਂ ਉਜਾੜ ਵਿਚ ਚਾਰ ਆਦਮੀਆਂ ਦੇ ਸਿਰ ਕਟਕੇ ਉਨਾਂ ਦਾ ਪਦਾਰਥ ਲੁਟ ਲਿਆਯਾ ਹੈ ਅਰ ਅੰਦਰ ਸਿਰ ਲਿਆ ਰਖੇ ਸੂ। ਰਾਣੀ ਇਹ ਗਲ ਮੈਂ ਤ੍ਰੈਨੂੰ ਦਸੀ ਹੈ, ਬਾਹਰ ਨਾ ਨਿਕਲੇ।

ਬੁਧਿ ਪ੍ਰਸਾਦਿ ਦਾ ਡਰ ਜਾਂ ਲਿਹਾਜ ਹੋਵੇਗਾ ਤਾਂ ਉਸਦੀ ਇਸਤ੍ਰੀ ਨੂੰ ਹੋਵੇਗਾ ਪਰ ਨਾਇਣ ਨੂੰ ਕੀ ਭੈ ਸੀ। ਉਸਨੇ ਉਸੇ ਵੇਲੇ ਨਾਈ

ਨੂੰ ਜਾ ਸੁਣਾਈ। ਨਾਈ ਨੇ ਕਾਂ ਵੱਟੀ ਲੈ ਕੇ ਸਾਰੇ ਸ਼ਹਿਰ ਵਿਚ ਫੇਰ ਦਿਤੀ। ਅਜੇ ਦੁਪਹਿਰ ਭੀ ਨਹੀਂ ਢਲੀ ਸੀ ਕਿ ਇਹ ਖਬਰ ਕੰਨੋਂ ਕੰਨੀ ਰਾਜਾ ਪਾਸ ਜਾ ਅਪੜੀ। "ਬੁਧਿਪ੍ਰਸਾਦਿ ਇਕ ਡਾਕੂ ਹੈ ਅਰ ਉਸਨੇ ਇਥੇ ਆਕੇ ਚਾਰ ਖੂਨ ਭੀ ਕੀਤੇ ਹਨ" ਇਸ ਅਫ਼ਵਾਹ ਨੇ ਰਾਜਾ ਦੇ ਮਨ ਵਿਚੋਂ ਸਾਰੀਆਂ ਮੇਹਰਬਾਨੀਆਂ ਦਾ ਸੋਮਾ ਸੁਕਾ ਦਿਤਾ "ਇਸੇ ਵੇਲੇ ਉਸ ਹਰਾਮੀ ਨੂੰ ਫਾਂਸੀ ਲਟਕਾ ਦਿਓ" ਥਰਥਰਾਉਂਦੀ ਹੋਹੀ ਜੀਭ ਵਿਚੋਂ ਨਿਕਲਦੇ ਹੁਕਮ ਨੇ ਬੁਧਿਪ੍ਰਸਾਦਿ ਨੂੰ ਜਲਾਦਾਂ ਦੀ ਕੈਦ ਵਿਚ ਪੁਚਾ ਦਿਤਾ।

ਅਗੇ ਅਗੇ ਢੋਲ ਵਜਦਾ ਜਾਂਦਾ ਹੈ ਅੱਗੇ ਵਿਚਾਰਾ ਖੂਨੀ ਬੁਧਿਪ੍ਰਸਾਦਿ ਅਰ ਪਿਛੇ ਪਿਛੇ ਖਲਕਤ ਦੀ ਭੀੜ ਲਗੀ ਜਾ ਰਹੀ ਹੈ। ਲੋਕ ਉਂਗਲਾਂ ਮੂੰਹ ਵਿਚ ਟੁਕ ਰਹੇ ਹਨ ਕਿ ਐਸਾ ਸੋਹਣਾ ਜਵਾਨ ਫਾਂਸੀ ਮਿਲਣ ਲਗਾ ਹੈ। ਚਲਦੀ ਚਲਦੀ ਇਹ ਭੀੜ ਉਸ ਮਸਖਰੇ ਮਰਾਸੀ ਦੇ ਮਕਾਨ ਅਗੇ ਪਹੁੰਚੀ, ਮਿਤ੍ਰ ਨੂੰ ਮੌਤ ਦੇ ਮੂੰਹ ਵਿਚ ਦੇਖ ਕੇ ਮਰਾਸੀ ਦਾ ਲਹੂ ਉਛਲ ਪਿਆ, ਅਰ ਜਲਾਦਾਂ ਨੂੰ ਪੁਛ ਪੁਛਾ ਕੇ ਮੁੜ ਦਰਬਾਰ ਵਿਚ ਲੈ ਆਯਾ। ਰਾਜਾ ਇਸਦਾ ਅਦਬ ਕਰਦਾ ਸੀ। ਇਸਨੇ ਬੜੇ ਹੰਮੇ ਨਾਲ ਜਾਕੇ ਪੁਛਿਆ ਹਜ਼ੂਰ ਨੇ ਇਸ ਪਰਦੇਸੀ ਨੂੰ ਕਿਸ ਕਸੂਰ ਲਈ ਫਾਂਸੀ ਦਾ ਹੁਕਮ ਦਿਤਾ ਹੈ?

ਰਾਜਾ : ਇਹ ਡਾਕੂ ਹੈ ਅਰ ਖੂਨੀ ਹੈ।

ਮਰਾਸੀ : ਆਪਨੇ ਇਸਨੂੰ ਦੇਖਿਆ ਹੈ?

ਰਾਜਾ : ਦੀਵਾਨ ਨੇ ਦਸਿਆ ਹੈ।

ਦੀਵਾਨ ਨੇ ਪ੍ਰਧਾਨ ਦਾ, ਪ੍ਰਧਾਨ ਨੇ ਭੰਡਾਰੀ ਦਾ, ਭੰਡਾਰੀ ਨੇ ਪੰਡਤ ਦਾ, ਪੰਡਤ ਨੇ ਦ੍ਵਾਰਪਾਲ ਦਾ ਨਾਮ ਲਿਆ, ਦ੍ਵਾਰਪਾਲ ਨੇ ਨਾਈ ਨੂੰ ਫੜਾ ਦਿਤਾ। ਨਾਈ ਨੇ ਆਪਣੀ ਇਸਤ੍ਰੀ ਦਾ ਨਾਂ ਲਿਆ। ਇਸਤ੍ਰੀ ਨੇ ਵਜ਼ੀਰ ਦੀ ਲੜਕੀ ਦੇ ਸਿਰ ਭਾਂਡਾ ਭੰਨ ਦਿਤਾ।

ਵਜ਼ੀਰ ਦੀ ਲੜਕੀ ਨੂੰ ਬੁਲਾ ਕੇ ਪੁਛਿਆ ਗਿਆ। ਉਸਨੇ ਕਿਹਾ, ਹਾਂ ਮੇਰੇ ਪਾਸ ਚਾਰ ਸਿਰ ਪਏ ਹਨ। ਸਿਰਾਂ ਵਾਲਾ ਸੰਦੂਕ ਮੰਗਵਾਕੇ ਰਾਜਾ ਦੇ ਰੂਬਰੂ ਖੋਲਿਆ ਤਾਂ ਚਾਰ ਹਦਵਾਣੇ ਨਿਕਲੇ। ਰਾਜਾ ਨੇ ਬੜਾ ਸ਼ਰਮਿੰਦਾ ਹੋਕੇ ਹੁਕਮ ਅਪਣਾ ਵਾਪਸ ਲਿਆ।

ਇਸ ਵੇਲੇ ਬੁਧਪ੍ਰਿਦਿ ਨੇ ਉਹ ਪੁਰਜ਼ਾ ਕਢਕੇ ਪੇਸ਼ ਕਰ ਦਿਤਾ ਜਿਸ ਵਿਚ ਰਾਜਾ ਨੇ ਚਾਰ ਪ੍ਰਸ਼ਨਾਂ ਦੇ ਉਤਰ ਮੰਗੇ ਹੋਏ ਸਨ, ਅਰ ਹਥ ਜੋੜ ਕੇ ਕਿਹਾ ਏਹ ਉਤਰ ਹਾਜ਼ਰ ਹਨ ਆਗਯਾ ਹੋਵੇ ਤਾਂ ਦੇ ਦੇਵਾਂ।

(੧) ਅਸਲ ਦੀ ਬਿਅਸਲ ਇਹ ਵਜ਼ੀਰ ਦੀ ਲੜਕੀ ਹੈ ਜੋ ਉਚੇ ਘਰਾਣੇ ਦੀ ਹੋਕੇ ਪਤੀ ਦੀ ਨਿੰਦਾ ਕਰਦੀ ਹੈ।

(੨) ਬਿਅਸਲ ਦਾ ਅਸਲ, ਇਹ ਮਰਾਸੀ ਹੈ ਜੋ ਮਤਲਬੀ ਕੌਮ ਵਿਚੋਂ ਹੋ ਕੇ ਭੀ ਇਸ ਵੇਲੇ ਨੇਕੀ ਕਰ ਗਿਆ ਹੈ।

(੩) ਕਚਹਿਰੀ ਦਾ ਕੁਤਾ ਏਹ ਨਾਈ ਹੈ।

(੪) ਤਖਤ ਦਾ ਗਧਾ ਦਸਣ ਵਾਸਤੇ ਮੇਰਾ ਮੂੰਹ ਜ਼ੇਬ ਨਹੀਂ ਦੇਂਦਾ।

ਰਾਜਾ ਨੇ ਪ੍ਰਸੰਨ ਹੋਕੇ ਲਿਖ ਦਿਤਾ ਕਿ ਚਾਰੇ ਗਲਾਂ ਦਾ ਉਤ੍ਰ ਸਾਨੂੰ ਪਹੁੰਚ ਗਿਆ। ਇਹ ਚਿਠੀ ਲੈ ਕੇ ਬੁਧਿਪ੍ਰਸ਼ਾਦਿ ਵਾਪਸ ਅਪਨੇ ਵਤਨ ਆ ਗਿਆ।

*ਭਾਵ* - ਬਿਨਾਂ ਵਿਚਾਰੇ ਜੋ ਕਰੇ ਸੋ ਦੇਵੇ ਨੁਕਸਾਨ। ਕਾਰਜ ਵਿਗੜੇ ਆਪਣਾ ਨਿੰਦਾ ਕਰੇ ਜਹਾਨ। ਨਿੰਦਾ ਕਰੇ ਜਹਾਨ ਤੇਜ ਅਰ ਮਹਿਮਾ ਜਾਵੇ। ਅਗਾ ਪਿਛਾ ਦੇਖ ਚਾਹੀਏ ਬਾਤ ਅਲਾਵੇ। ਬਾਤ ਕਰੇ ਜੋ ਸੋਚ, ਸਲਾਹੁਣ ਉਸਨੂੰ ਸਾਰੇ। ਸੋ ਹੋਵੇ ਬਦਨਾਮ, ਕਰੇ ਜੋ ਬਿਨਾਂ ਵਿਚਾਰੇ।



ਬਾਦਸ਼ਾਹ ਨੇ ਦੀਵਾਨ ਨੂੰ ਪੁਛਿਆ, ਹਥਿਆਰ ਕੇਹੜਾ ਚੰਗਾ ਹੁੰਦਾ ਹੈ? ਸਬਬ ਨਾਲ ਫਿਟਿਆ ਹੋਇਆ ਹਾਥੀ ਆ ਗਿਆ। ਸਭ ਲੋਕ-ਹਾ ਹਾ ਕਾਰ ਕਰਨ ਲਗ ਪਏ। ਬਾਦਸ਼ਾਹ ਖਤ੍ਰੇ ਵਿਚ ਪੈ ਗਿਆ। ਦੀਵਾਨ ਨੇ ਕਤੂਰਾ ਚੁਕ ਕੇ ਚਊਂ ਚਊਂ ਕਰਦਾ ਹਾਥੀ ਦੇ ਮੂੰਹ ਤੇ ਮਾਰਿਆ। ਹਾਥੀ ਨੂੰ ਇਸਦੀ ਸਟ ਤਾਂ ਕੁਝ ਨਾ ਲਗੀ ਪਰ ਅਨੋਖੀ ਅਵਾਜ਼ ਵਾਲੀ ਚੀਜ਼ ਸਮਝਕੇ ਡਰਕੇ ਪੁਠਾ ਉੱਠ ਨਸਾ। ਦੀਵਾਨ ਬੋਲਿਆ ਹਥਿਆਰ ਉਹੀ ਚੰਗਾ ਹੈ ਜੋ ਲੋੜ ਸਿਰ ਕੰਮ ਆ ਜਾਵੇ।

*ਚੰਗਾ ਹੈ ਸੋਹੀ ਹਥਿਆਰ,*<br>
*ਜੇਹੜਾ ਜਾਵੇ ਕੰਮ ਸੁਆਰ।*<br>
*ਦੱਸੇ ਨੇਕੀ ਅਰ ਆਚਾਰ,*<br>
*ਉਸ ਮੰਤ੍ਰ ਨੂੰ ਲਈਏ ਧਾਰ।*<br>
*ਕਰਦੇ ਜੋ ਗਲ ਠੰਢੇ ਠਾਰ,*<br>
*ਉਸਨੂੰ ਮੰਨੋ ਨਾਲ ਪਿਆਰ।*<br>
*ਜਿਸ ਥੀਂ ਸੁਖ ਪਾਵੇ ਸੰਸਾਰ,*<br>
*ਵਰਤੋ ਉਹੋ ਸਦਾ ਵਿਵਹਾਰ।*<br>
*ਹੋਵਣ ਸੁਖੀਏ ਦੁਖੀ ਲਚਾਰ,*<br>
*ਐਸਾ ਕਰੀਏ ਪਰ ਉਪਕਾਰ।*



ਅਕਬਰੀ ਦਰਬਾਰ ਵਿਚ ਬੀਰਬਲ ਇਕ "ਹਰ ਮਸਾਲੇ ਪਿਪਲਾਮੂਲ" ਅਹਿਲਕਾਰ ਸੀ, ਮਸਖਰੀ ਅਰ ਹਾਜ਼ਰ ਜਵਾਬੀ ਵਿਚ ਤਾਂ ਖਾਸ ਪ੍ਰਸਿੱਧ ਸੀ ਪਰ ਰਾਜਸੂ ਮਾਮਲਿਆਂ, ਲੜਾਈ ਸੰਗਮ, ਅਰ ਗੂੜ

ਵਿਚਾਰ ਵਿਚ ਵੀ ਪਿਛੇ ਨਹੀਂ ਸੀ। ਦਰਬਾਰ ਵਿਚ ਵਿਸ਼ੇਸ਼ ਕੰਮ ਇਸ ਤੋਂ ਦਿਲਬਹਲਾਉ ਦਾ ਲਿਆ ਜਾਂਦਾ ਸੀ ਅਰ ਕਦੇ ਕਦੇ ਔਖੀਆਂ ਔਖੀਆਂ ਬੁਝਾਰਤਾਂ ਭੀ ਸੁਲਝਵਾਈਆਂ ਜਾਂਦੀਆਂ ਸਨ।

ਇਕ ਦਿਨ ਬੈਠੇ ਬੈਠਿਆਂ ਅਕਬਰ ਨੇ ਪੁਛਿਆ: ਬੀਰਬਲ ! "ਸੌ ਸਿਆਣੇ ਇਕ ਮਤ, ਮੂਰਖ ਆਪੋ ਆਪਣੀ" ਅਖੌਤ ਦਾ ਕੀ ਮਤਲਬ ਹੈ? ਬੀਰਬਲ ਵੀ ਇਕ ਕਾਯਾਂ ਦਾ ਆਦਮੀ ਸੀ, ਸਿਧਾ ਅਖੂਰਾਰਥ ਸੁਣਾਯਾਂ ਕੁਝ ਰਸ ਨਹੀਂ ਬਣਦਾ ਸੀ, ਉਸਨੇ ਕਿਹਾ ਹਜ਼ੂਰ ਸੌ ਸਿਆਣਿਆਂ ਦੀ ਫਰਿਸਤ ਬਣਵਾਓ, ਫੇਰ ਮਤਲਬ ਦਸਾਂਗਾ। ਕਚਹਿਰੀ ਦੇ ਚੋਣਵੇਂ ਵਜ਼ੀਰਾਂ, ਦੀਵਾਨਾਂ ਦੀ ਫਰਿਸਤ ਤਿਆਰ ਹੋ ਗਈ, ਉਧਰ ਬੀਰਬਲ ਨੇ ਇਕ ਚੁਬੱਚਾ ਬਣਵਾਕੇ ਉਪਰ ਤੰਗ ਮੂੰਹ ਲਗਵਾ ਦਿਤਾ। ਸੌ ਸਿਆਣਿਆਂ ਲਈ ਹੁਕਮ ਹੋਇਆ ਅਜ ਰਾਤ ਸਾਢੇ ਤਿੰਨ ਵਜੇ ਇਕ ਇਕ ਦੁਧ ਦਾ ਘੜਾ ਇਸ ਚੁਬੱਚੇ ਵਿਚ ਪਾ ਜਾਣ; ਜੋ ਨਾ ਪਾਵੇਗਾ ਸ਼ਾਹੀ ਹੁਕਮ ਅਦੂਲੀ ਦਾ ਦੰਡ ਪਾਵੇਗਾ।

ਅਬੁਲ ਫਜ਼ਲ ਨੇ ਸੋਚਿਆ, ਪਾਤਸ਼ਾਹ ਦੀ ਰਿਹਾੜ ਹੈ, ਦੁਧ ਪੀਣਾ ਕਿਸੇ ਵੀ ਨਹੀਂ, ਮੈਥੋਂ ਛੁਟ ੯੯ ਘੜੇ ਦੁਧ ਦੇ ਹੋਰ ਪੈ ਜਾਣੇ ਹਨ ੧ ਘੜਾ ਪਾਣੀ ਦਾ ਮਲੂਮ ਵੀ ਨਹੀਂ ਹੋਣਾ। ਇਹ ਸੋਚਕੇ ਘੜਾ ਪਾਣੀ ਦਾ ਪਾ ਆਯਾ, ਇਹ ਖਯਾਲ ਸਾਰੇ ਸਯਾਣਿਆਂ ਨੂੰ ਗੁਜ਼ਰਿਆ, ਸਾਰੇ ਘੜਾ ਘੜਾ ਪਾਣੀ ਦਾ ਪਾ ਆਏ। ਬਦ ਕਿਸਮਤੀ ਨਾਲ ਇਕ ਨੇ ਦੁਧ ਦਾ ਘੜਾ ਪਾ ਦਿਤਾ। ਸਵੇਰੇ ਖੋਲਕੇ ਦੇਖਿਆ ਗਿਆ ਤਾਂ ਉਕਾ ਪਾਣੀ ਨਿਕਲਿਆ। ਬਾਦਸ਼ਾਹ ਨੂੰ ਗੁਸਾ ਆਇਆ, ਬੀਰਬਲ ਨੇ ਕਿਹਾ ਗੁਸਾ ਕਰਨ ਦੀ ਲੋੜ ਨਹੀਂ, ਤਜਰਬਾ ਹੋ ਰਿਹਾ ਹੈ, ਆਪ ਇਕ ਇਕ ਸਿਆਣੇ ਨੂੰ ਬੁਲਾਕੇ ਪੁਛੋ ! ਪਹਿਲੇ ਅਬੁਲ ਫਜ਼ਲ ਹੀ ਆਇਆ, ਬਾਦਸ਼ਾਹ ਨੇ ਕਿਹਾ ਦੇਖੋ ਅਸਾਂ ਦੁਧ ਦਾ ਹੁਕਮ ਦਿਤਾ ਸੀ ਆਪ ਲੋਗ

ਪਾਣੀ ਪਾ ਗਏ ਹੋ ! ਉਸ ਨੇ ਕਿਹਾ ਹਜ਼ੂਰ ਮੈਂ ਤਾਂ ਦੁਧ ਪਾ ਗਿਆ ਹਾਂ ਦੇਖੋ ਇਕ ਦਾ ਰੰਗ ਸਾਫ ਦਿਸਦਾ ਹੈ ਬਾਕੀਆ ਦਾ ਮੈਂ ਜ਼ੁਮੇਵਾਰ ਨਹੀਂ। ਇਸੇ ਤਰਾਂ ਸਾਰੇ ਸਿਆਣੇ ਆਏ ਅਰ ਅਬੁਲ ਫਜ਼ਲ ਵਾਲਾ ਬਿਆਨ ਦੇ ਦੇਕੇ ਚਲੇ ਗਏ।

ਹੁਣ ਦਰਬਾਰ ਲਗਾਯਾ ਗਿਆ ਸੌ ਸਿਆਣਾ ਕਠਾ ਕੀਤਾ ਗਿਆ। ਬੀਰਬਲ ਬੋਲਿਆ ਹਜ਼ੂਰ "ਸੌ ਸਿਆਣੇ ਇਕ ਮਤ" ਦਾ ਭਾਵ ਇਹ ਹੈ ਕਿ ਇਕ ਵਿਸ਼ੇ ਤੇ ਜੋ ਰਾਇ ਇਕ ਦੀ ਹੋਵੇ ਉਹੀ ਸਭਨਾਂ ਦੀ ਹੁੰਦੀ ਹੈ, ਭਾਵੇਂ ਉਹ ਆਪਸ ਵਿਚ ਗਿਣਤੀ ਨਾ ਭੀ ਕਰਨ। ਜੋ ਮੂਰਖ ਹੁੰਦੇ ਹਨ ਉਨਾਂ ਦੀ ਅਡ ਅਡ ਰਾਇ ਹੁੰਦੀ ਹੈ। ਬਾਦਸ਼ਾਹ ਨੇ ਕਿਹਾ ਇਹ ਗਲ ਤਾਂ ਸਮਝ ਲਈ ਪਰ ਇਕ ਕਿਉਂ ਵਿਚ ਦੁਧ ਦਾ ਘੜਾ ਪਾ ਗਿਆ? ਉਸਨੂੰ ਭੀ ਪਾਣੀ ਪਾਉਣਾ ਚਾਹੀਦਾ ਸੀ। ਬੀਰਬਲ ਝਟ ਬੋਲ ਉਠਿਆ ਹਜ਼ੂਰ ਜਿਸਨੇ ਦੁਧ ਪਾਇਆ ਹੈ ਉਹ ਸਿਆਣਾ ਨਹੀਂ ਮੂਰਖ ਹੈ। ਬਾਦਸ਼ਾਹ ਨੇ ਕਿਹਾ ਅਛਾ ਉਸਦਾ ਖੋਜ ਕਢੋ ਕੌਣ ਸੀ ਤਾਕੇ ਅਗੋਂ ਨੂੰ ਗਲਤੀ ਨਾਲ ਸਿਆਣਾ ਨਾ ਸਮਝਿਆ ਜਾਵੇ। ਹੁਣ ਤਾਂ ਸਾਰੇ ਹਿਕ ਤੇ ਹਥ ਮਾਰਨ ਵਾਲਿਆਂ ਦੇ ਸਿਰ ਵਿਚ ਪਾਣੀ ਪੈ ਗਿਆ। ਜਿਸਨੂੰ ਪੁਛੋ ਤੁਸਾਂ ਦੁਧ ਪਾਇਆ ਸੀ? ਨਹੀਂ ਹਜ਼ੂਰ ਮੇਰਾ ਤਾਂ ਪਾਣੀ ਸੀ। ਕਚਹਿਰੀ ਦੇ ਵਿਚ ਖ਼ੂਬ ਖਿਲੀ ਮਚੀ। ਬੀਰਬਲ ਨੇ ਕਿਹਾ ਲਿਆਓ ਮੈਂ ਦਸਾਂ। ਫਰਿਸਤ ਕਿਥੇ ਹੈ? ਫਰਿਸਤ ਵਿਚ ਬਾਦਸ਼ਾਹ ਸਲਾਮਤ ਦਾ ਨਾਮ ਭੀ ਮੌਜੂਦ ਸੀ, ਬੀਰਬਲ ਨੇ ਕਿਹਾ ਸਚੋ ਸਚ ਦਸਣਾ ਆਪਨੇ ਕੀ ਪਾਯਾ ਸੀ?

ਬਾਦਸ਼ਾਹ "ਦੁਧ" (ਇਹ ਕਹਿੰਦਿਆਂ ਬਾਦਸ਼ਾਹ ਦੀ ਧੌਣ ਸ਼ਰਮਿੰਦਗੀ ਨਾਲ ਝੁਕ ਗਈ) ਚਲਾਕ ਬੀਰਬਲ ਨੇ ਬਾਦਸ਼ਾਹ ਨੂੰ ਬੇਵਕੂਫ ਬਣਾ ਤਾਂ ਲਿਆ ਪਰ ਦਰਬਾਰੀਆਂ ਵਿਚ ਖਜਲ ਕਰਨਾ ਅਪਨੇ

ਹਕ ਵਿਚ ਭੀ ਅਯੋਗ ਜਾਣਕੇ ਝਟ ਗਲ ਦਾ ਰੁਖ ਪਲਟਾ ਗਿਆ: "ਹਜ਼ੂਰ ਨੇ ਕਿਸਨੂੰ ਹੁਕਮ ਦਿਤਾ ਸੀ ਕਿ ਦੁਧ ਪਾ ਆਵੇ?" ਬਾਦਸ਼ਾਹ ਨੇ ਕਿਹਾ ਖਾਜਾਸਰਾ ਨੂੰ।

ਬੀਰਬਲ ਬੋਲਿਆ: ਜੇ ਖਾਜਾਸਰਾ ਸਿਆਣਾ ਹੁੰਦਾ ਤਾਂ ਜ਼ਰੂਰ ਪਾਣੀ ਪਾਉਂਦਾ ਪਰ-ਉਹ ਇਕ ਖਿਦਮਤਗਾਰ ਹੈ ਉਹ ਮੂਰਖ ਸਾਬਤ ਹੋ ਗਿਆ। ਬਾਦਸ਼ਾਹ ਬੀਰਬਲ ਦੀ ਇਸ ਚਲਾਕੀ ਪਰ ਅਚਰਜ ਰਹਿ ਗਿਆ।

*ਜੋ ਨੇਕਾਂ ਤੋਂ ਲਵੋ ਸਲਾਹ,*
*ਦਸਣਗੇ ਸਭ ਇਕੋ ਰਾਹ।*
*ਉਹ ਸੋਚਣਗੇ ਜੋ ਤਦਬੀਰ,*
*ਇਕ ਨਿਸ਼ਾਨੇ ਪੈਸੀ ਤੀਰ।*
*ਪਰ ਮੂਰਖ ਤੋਂ ਪੁਛੋ ਜਾਇ,*
*ਉਲਟਾ ਦੇਸੀ ਭਰਮ ਲਗਾਇ।*
*ਇਕ ਕਹੇਗਾ ਕਰੋ ਜਰੂਰ,*
*ਦੂਜਾ ਆਖੂ ਨਾ ਮਨਜੂਰ।*
*ਤੀਜਾ ਰਲੂ ਨਾ ਚੌਥੇ ਨਾਲ,*
*ਪੰਜਵੇਂ ਛੇਵੇਂ ਦਾ ਕੀ ਹਾਲ।*
*ਸੁਭ ਸਲਾਹ ਦੀ ਇਹੋ ਪਛਾਣ,*
*ਚਹੁੰ ਪੰਜਾਂ ਦਾ ਰਲੇ ਬਿਆਨ।*



ਇਕ ਵਾਰੀ ਦੀ ਗਲ ਹੈ ਕਿ ਇਕ ਦੁਕਾਨਦਾਰ ਭਰਾ ਬੜੀ ਸ਼ਰਾਬ ਪੀਂਦਾ ਸੀ। ਥੋੜੀ ਦੇਰ ਮਗਰੋਂ ਉਸਨੇ ਵਿਆਹ ਕਰ ਲਿਆ, ਜਦ ਉਹਦੀ ਇਸਤ੍ਰੀ ਆਈ ਤਾਂ ਉਹ ਥੋੜੇ ਚਿਰ ਵਿਚ ਹੀ ਉਸਦੀਆਂ ਬੁਰੀਆਂ ਆਦਤਾਂ

ਦੀ ਚੰਗੀ ਤਰ੍ਹਾਂ ਵਾਕਫ਼ ਹੋ ਗਈ. ਉਸਦੀ ਇਸਤ੍ਰੀ ਅੱਛੀ ਚਤਰ ਸੀ। ਪਤੀ ਦੇ ਸਾਹਮਣੇ ਉਸਨੇ ਕੁਛ ਜ਼ਾਹਰ ਨਾ ਕੀਤਾ ਜੋ ਮੈਂ ਤੇਰੇ ਬੁਰੇ ਕੰਮਾਂ ਕਰਕੇ ਰੰਜ ਹਾਂ, ਰੁਪੈ ਰੋਜ਼ ਦੀ ਆਮਦਨ ਵਿਚੋਂ ਉਹ ਪੰਜ ਛੇ ਆਨੇ ਦੀ ਸ਼ਰਾਬ ਰੋਜ਼ ਪੀ ਲੈਂਦਾ ਸੀ ਤੇ ਨੌਂ ਪੈਸੇ ਆਪਣੀ ਇਸਤ੍ਰੀ ਨੂੰ ਸ਼ਰਾਬ ਪੀਣ ਲਈ ਹਮੇਸ਼ਾਂ ਦੇ ਦੇਂਦਾ ਸੀ, ਉਸਦਾ ਇਸਤ੍ਰੀ ਨਾਲ ਕਦੀ ਲੜਾਈ ਝਗੜਾ ਤਾਂ ਨਾ ਹੁੰਦਾ ਪਰ ਇਸਤ੍ਰੀ ਉਸਨੂੰ ਸ਼ਰਾਬ ਖਾਨੇ ਜਾਣ ਥੀਂ ਬਹੁਤ ਵਾਰੀ ਰੋਕਦੀ। ਪਰ ਉਹ ਇਕ ਨਾ ਮੰਨਦਾ। ਇਸੀ ਤਰ੍ਹਾਂ ਕਰਦਿਆਂ ਕਰੀਬ ਇਕ ਸਾਲ ਹੋ ਗਿਆ। ਦੁਕਾਨਦਾਰ ਦੀ ਇਸਤ੍ਰੀ ਅਪਣੀ ਵਿਧਵਾ ਮਾਤਾ ਦੀ ਇਕੋ ਇਕ ਲੜਕੀ ਸੀ, ਇਕ ਦਿਨ ਉਸਦੀ ਮਾਤਾ ਨੇ ਉਸਨੂੰ ਪੇਕੇ ਆਉਣ ਵਾਸਤੇ ਬੁਲਾ ਭੇਜਿਆ ਕਿ ਮੇਰੀ ਲੜਕੀ ਨੂੰ ਪੰਦਰਾਂ ਦਿਨਾਂ ਯਾ ਇਕ ਮਹੀਨੇ ਵਾਸਤੇ ਮੇਰੇ ਪਾਸ ਭੇਜੋ। ਦੁਕਾਨਦਾਰ. ਸੱਸ ਦਾ ਸੁਨੇਹਾ ਸੁਣਕੇ ਉਦਾਸ ਹੋ ਗਿਆ। ਘਰ ਆ ਕੇ ਉਦਾਸ ਚੁਪ ਚਾਪ ਬੈਠ ਗਿਆ, ਉਸਦੀ ਇਸਤ੍ਰੀ ਨੇ ਉਸਨੂੰ ਉਦਾਸ ਦੇਖ ਕੇ ਕਾਰਨ ਪੁਛਿਆ, ਦੁਕਾਨਦਾਰ ਨੇ ਕਿਹਾ ਮੈਂ ਕੀ ਦਸਾਂ ਤੇਰੇ ਪੇਕੇ ਜਾਣ ਲਈ ਤੇਰੀ ਮਾਂ ਨੇ ਸੁਨੇਹਾ ਭੇਜਿਆ ਹੈ। ਪਰ ਮੈਂ ਸ਼ਰਮਿੰਦਾ ਹਾਂ ਕਿ ਮੇਰੇ ਪਾਸ ਨਾ ਤਾਂ ਕੋਈ ਰੁਪਈਆ ਹੀ ਹੈ ਜੋ ਤੇਰੇ ਤੇ ਅਪਣੇ ਕਪੜੇ ਬਣਵਾਵਾਂ ਤੇ ਨਾ ਹੀ ਹੋਰ ਜ਼ਰੂਰਤਾਂ ਲਈ ਪੈਸਾ ਪਾਸ ਹੈ। ਮੈਂ ਕੀ ਕਰਾਂ ਜੋ ਕਮਾਉਂਦਾ ਹਾਂ ਉਸ ਵਿਚੋਂ ਕੁਛ ਵੀ ਨਹੀਂ ਬਚਦਾ ਜਿਸਨੂੰ ਅਪਣੇ ਪਾਸ ਰਖਾਂ ਤੇ ਲੋੜ ਪਈ ਤੇ ਖਰਚ ਕਰਾਂ। ਇਸਤ੍ਰੀ ਨੇ ਜਵਾਬ ਦਿਤਾ ਸੁਵਾਮੀ ਜੀ ! ਆਪ ਇਸੇ ਥੋੜੀ ਜਹੀ ਗਲ ਵਾਸਤੇ ਕਿਉਂ ਇੰਨੇ ਉਦਾਸ ਹੁੰਦੇ ਹੋ? ਜੇ ਮੈਂ ਇਸ ਵਕਤ ਆਪ ਨੂੰ ਖਰਚ ਤੇ ਕਪੜਿਆਂ ਵਾਸਤੇ ਰੁਪਏ ਦੇ ਦੇਵਾਂ ਤਦ ਤਾਂ ਆਪ ਨਾਰਾਜ਼ ਨਹੀਂ ਨਾ ਹੋਵੋਗੇ? ਦੁਕਾਨਦਾਰ ਨੇ ਕਿਹਾ ਕਿ ਹੈਂ, ਤੂੰ ਅਪਣੇ ਪਾਸ ਕੁਛ ਜਮ੍ਹਾਂ ਕੀਤਾ ਹੋਇਆ ਹੈ।

ਇਸਤ੍ਰੀ ਕੈਹਣ ਲਗੀ ਨਹੀਂ ਸ਼ਰਾਬ ਹੀ ਰਖੀ ਹੋਈ ਹੈ। ਦੁਕਾਨ ਦਾਰ ਕੈਹਣ ਲਗਾ ਕੀ ਤੂੰ ਸ਼ਰਾਬ ਪੀਂਦੀ ਨਹੀਂ ਰਹੀ? ਉਸਨੇ ਕੁਛ ਉਤ੍ਰ ਨਾ ਦਿਤਾ ਤੇ ਪੈਸਿਆਂ ਦੀ ਥੈਲੀ ਪਤੀ ਦੇ ਹਥ ਦਿਤੀ ਜਿਸ ਵਿਚੋਂ ਸਾਰੇ ਜੋੜੇ ਹੋਏ ੫੦/- ਨਿਕਲੇ ਜੇਹੜੇ ਕਿ ੩੬੦ ਦਿਨਾਂ ਦੇ ਓਹੀ ਨੌ ਪੈਸੇ ਸ਼ਰਾਬ ਵਾਲੇ ਜੁੜੇ ਹੋਏ ਸਨ, ਦੁਕਾਨਦਾਰ ਉਸ ਵਕਤ ਅਪਣੀ ਇਸਤ੍ਰੀ ਦੇ ਸਾਹਮਣੇ ਸਖਤ ਸ਼ਰਮਿੰਦਾ ਹੋਇਆ ਤੇ ਅਪਣੇ ਆਪ ਤੇ ਅਫਸੋਸ ਕਰਨ ਲਗਾ। ਅਗੇ ਤੋਂ ਸ਼ਰਾਬ ਪੀਣੋਂ ਕੰਨਾਂ ਨੂੰ ਹਥ ਲਾਇਆ। ਉਹੀ ਆਦਮੀ ਇਕ ਰੁਪਈਆ ਰੋਜ਼ ਕਮਾਵਣ ਵਾਲਾ ਅਜ ਕਲ ਹਜ਼ਾਰਾਂ ਰੁਪਈਆਂ ਦਾ ਮਾਲਕ ਹੋ ਰਿਹਾ ਹੈ ਉਸਨੂੰ ਅੱਜ ਚਾਲੀ ਬਰਸ ਸ਼ਰਾਬ ਛਡਿਆਂ ਹੋ ਗਏ ਹਨ।

ਇਸ ਛੋਟੇ ਜਹੇ ਲੇਖ ਨੂੰ ਮੇਰੇ ਵੀਰ ਖ਼ਾਸ ਕਰਕੇ ਫੌਜੀ ਵੀਰ ਵਿਚਾਰਨ ਜੋ ਸ਼ਰਾਬ ਦਾ ਕੀ ਗੁਣ ਹੈ। ਇਕ ਸ਼ਰਾਬ ਨੂੰ ਤਿਆਗਣ ਨਾਲ ਆਪ ਦੇ ਪਾਸ ਕਈਂ ਦੈਵੀ ਗੁਣ ਆ ਸਕਦੇ ਹਨ, ਪਰ ਆਪ ਖ਼ੂਬ ਗੈਹਰੀ ਨੀਂਦ ਵਿਚ ਸੌਂ ਰਹੇ ਹੋ। ਇਹ ਕਾਨਫਰੰਸ ਆਪ ਦੇ ਸਿਰ ਪਰ ਹੈ ਪਰ ਆਪ ਦਸਾਂ ਤੇ ਪੰਜਾਂ ਨੂੰ ਪਿਆਰਾ ਕਰਕੇ ਕਾਨਫਰੰਸ ਪਰ ਧਿਆਨ ਹੀ ਨਹੀਂ ਦੇਂਦੇ ਤੇ ਵਿਦਜਾਲਿਆਂ ਨੂੰ ਅਧੂਰਾ ਹੀ ਛਡ ਦੇਂਦੇ ਹੋ, ਜਿਸ ਕਰਕੇ ਅਸਾਡੇ ਪੰਥ ਰਤਨ ਭਾਈ ਤਖਤ ਸਿੰਘ ਜੀ ਨੂੰ ਐਨੇ ਕਸ਼ਟ ਝਲਣੇ ਪਏ ਅਰ ਅਪਣੇ ਪਿਆਰੇ ਬੱਚੇ ਤੇ ਵਿਦਿਆਲੇ ਨੂੰ ਛਡਕੇ ਪਰਦੇਸ ਦੇ ਕਸ਼ਟ ਸਹਾਰਨੇ ਪਏ ਹੋਰ ਕੀ ਦਸਾਂ ਅਨੇਕਾਂ ਕਠਨ ਤਾਈਆਂ ਨਜ਼ਰ ਆ ਰਹੀਆਂ ਹਨ ਜੋ ਆਪਦੇ ਨਿੰਦ੍ਰਾਵਲੇ ਨੇਤ੍ਰਾਂ ਦੇ ਕਾਰਨ ਦਿਸਦੀਆਂ ਹਨ। ਆਪ ਹੋਸ਼ ਸੰਭਾਲੋ ਤੇ ਨੇਤ੍ਰ ਖੋਹਲੋ। ਇਸ ਪਿਆਰੇ ਸਤਿਗੁਰਾਂ ਦੀ ਖ਼ੂਨ ਨਾਲ ਸਿੰਜੀ ਹੋਈ ਕਿਆਰੀ ਨੂੰ ਲੈਹ ਲਹਾਉਂਦੀ ਕਰਕੇ ਦਿਖਾਵੋ। ਸਤਿਗੁਰਾਂ ਦੇ ਅਨੇਕਾਂ ਉਪਕਾਰਾਂ ਵਲ ਜ਼ਰਾ ਤਾਂ ਧਿਆਨ ਦਿਓ?

ਵੀਰ ਪੰਥ ! ਹੈ ਥਾਉਂ ਸ਼ੋਕ ਦੀ,
ਕੈਸਾ ਹੈ ਦੁਖਦਾਈ ਪਲਾਟ।
ਦੇਖ ਦਸ਼ਾ ਦਸਮੇਸ਼ ਅੰਸ ਦੀ,
ਕੜ ਜਾਵੇ ਨੈਣਾ ਦਾ ਪਾਟ।
ਤੇਲੇ ਨ ਤਲ ਮੂਲ ਖਾ ਲਿਆ,
ਮਾਰ ਲਿਆ ਮਦਰਾ ਈ ਚਾਟ।
ਹੀਰਾ ਤ੍ਰੋੜੋ ਤ੍ਰੇੜ ਜਾਪਦਾ,
ਬੋਥਾ ਕੀਤਾ ਘਰ ਦੀ ਘਾਟ।
ਪ੍ਰੇਮ ਵਸਨ ਦੀ ਥਾਉਂ ਹ੍ਰਿਦੇ ਵਿਚ,
ਬਲੇ ਨਸ਼ੇ ਦੀ ਤਤੀ ਲਾਟ।
ਪੰਥ ਪਿਆਰ ਅਰ ਧਰਮ ਬ੍ਰਿਧਿ ਦੀ,
ਉੱਕੀ ਭੁਲਦੀ ਜਾਵੇ ਵਾਟ।
ਲਹਿੰਦੀ ਜਾਇ ਰਸਾਤਲ ਬ੍ਰਿਤੀ,
ਕਣਕੋਂ ਹੁੰਦੀ ਜਾਇ ਭੁਗਾਟ।
ਚਾਨਣ ਵਲੋਂ ਅਖ ਮੀਟਕੇ,
ਸੁਤੇ ਪਏ ਵਿਤਾਈ ਖਾਟ।
ਦਾਰੂ ਚਾਟ ਚਟ ਗਿਆ ਹਿਰਦਾ,
ਕਰੇ ਨ ਕੋਈ ਦਾਰੂ ਕਾਟ।
ਰਾਹੋਂ ਭੁਲ ਉਜਾੜੀਂ ਫਿਰਦੇ,
ਫਸੇ ਪਏ ਵਿਚ ਔਘਟ ਘਾਟ।
ਖਾਕ ਭਇਆ ਐਸਵਰਜ ਪੰਥ ਦਾ,
ਲੁਟੇ ਗਏ ਅਮੀਰੀ ਠਾਟ।
ਨਸ਼ਿਆਂ ਨਾਸ਼ ਪ੍ਰਤਾਪ ਕਰਾਯਾ,

ਮੋਲ ਨ ਸੱਕੇ ਪੰਥ ਵਿਰਾਟ।
ਵਿਦਜਾ ਵਲ ਧਿਆਨ ਨਾ ਜਾਵੇ,
ਸੁਝੇ ਹੋਰ ਨ ਕੋਈ ਘਾਟ।
ਏਸ ਅਧੋਗਤਿ ਤੀਕ ਆ ਗਏ,
ਇਸਤਰੀਆਂ ਨੂੰ ਪਏ ਤਰਾਟ।
ਸਹਿ ਨ ਸੱਕਨ ਦੁਰਦਸ਼ਾ ਅਸਾਡੀ,
ਸੁਰਤ ਕਰਾਵਨ ਪਾ ਕੁਰਲਾਟ।
ਹੁਣ ਭੀ ਜੇ ਨਾ ਅੱਖ ਪੱਟੀਏ,
ਹੋਰ ਕਦੋਂ ਸੰਭਲਾਂਗੇ ਵਾਟ?



ਹੈਰੀਸਨ ਰੋਡ ਕਲਕਤਾ ਵਿਚ ਇਕ ਬੁੜਬੋਲਾ ਮੋਚੀ ਰਹਿੰਦਾ ਸੀ, ਜਿਸਦੀ ਨਜ਼ਰ ਵਿਚ ਸੰਸਾਰ ਦੀ ਬਨਾਵਟ ਹੀ ਕੋਝੀ ਸੀ। ਉਹ ਹਰੇਕ ਆਏ ਗਏ ਗਾਹਕ ਨਾਲ ਇਹੋ ਸ਼ਿਕਾਇਤ ਛੋਹ ਦਿੰਦਾ ਸੀ ਕਿ ਫਲਾਣਾ ਆਦਮੀ ਬੜਾ ਮੂਰਖ ਹੈ। ਚਾਹੂ ਬਾਬੂ ਵਿਦਵਾਨ ਤਾਂ ਹੈ, ਪਰ ਉਹ ਸੋਚ ਕੇ ਗੱਲ ਨਹੀਂ ਕਰਦਾ। ਮਦਨ ਮੋਹਨ ਛੇਤੀ ਛੇਤੀ ਤੁਰਦਾ ਹੈ, ਨੀਰਧ ਬਾਬੂ ਦੀ ਵਹੁਟੀ ਦੇ ਪੈਰ ਅਗੋਂ ਚੌੜੇ ਹਨ। ਇਆਦਿਕ ਤਰਕਾਂ ਨਾਲ ਉਹ ਦੂਜਿਆਂ ਦਾ ਦਿਮਾਗ਼ ਖਰਾਬ ਕਰਦਾ ਰਹਿੰਦਾ ਸੀ ਅਰ ਇਸੇ ਦੂਸ਼ਨ ਦੇ ਕਾਰਨ ਉਹ ਆਪ ਭੀ ਸੜਿਆ ਭੁਜਿਆ ਹੀ ਰਹਿੰਦਾ ਸੀ, ਨਾ ਉਹ ਆਪ ਸੁਖੀ ਸੀ ਤੇ ਨਾ ਕਿਸੇ ਨੂੰ ਸੁਖੀ ਦੇਖਕੇ ਉਸ ਦਾ ਮਨ ਖਿੜਦਾ ਸੀ। ਜਿਸ ਦੁਕਾਨ ਵਿਚ ਉਹ ਸੜੀ ਹੋਈ ਮੱਛੀ ਰਹਿੰਦਾ ਸੀ ਉਸ ਦੇ ਪਾਸੋਂ ਦੀ ਲੰਘਣ ਵਾਲੇ ਲੋਕ ਨਕ ਮੂੰਹ ਵਲੇਟ ਕੇ ਲੰਘ ਜਾਂਦੇ ਸਨ ਕਿ ਮਤਾਂ ਵਾਜ ਮਾਰਕੇ ਲੋਕਾਂ ਦੀ ਨਿੰਦਾ ਨਾ ਸ਼ੁਰੂ ਕਰ ਦੇਵੇ।

ਇਸੇ ਮਹੱਲੇ ਵਿਚ ਇਕ ਸ਼ਰੀਫ ਅੰਗ੍ਰੇਜ਼ ਭੀ ਰਹਿੰਦਾ ਸੀ। ਮੋਚੀ ਦੇ ਸੜੀਅਲ ਪਣੇ ਦੀ ਖਬਰ ਇਸਨੂੰ ਹੌਲੀ-ਹੌਲੀ ਹੋਈ, ਲੋਕਾਂ ਦੀ ਪੁਕਾਰ ਨੇ ਉਸਨੂੰ ਇਸ ਬੁਰੀ ਆਦਤ ਤੋਂ ਹਟਾਉਣ ਲਈ ਉਦਤ ਕੀਤਾ। ਇਕ ਦਿਨ ਉਸਨੇ ਮੋਚੀ ਨੂੰ ਸਦ ਕੇ ਕਿਹਾ, ਮੈਨੂੰ ਇਕ ਬੂਟ ਸੀਉਂ ਦੇਹ, ਰੰਗ ਬਾਦਾਮੀ ਹੋਵੇ ਅਰ ਨਾਪ ਐਸਾ ਅਛਾ ਹੋਵੇ ਕਿ ਮੈਂ ਭੀ ਪਹਿਨ ਲਵਾਂ ਮੇਰੀ ਇਸਤ੍ਰੀ ਵੀ, ਮੇਰੇ ਬਚੇ ਵੀ ਅਰ ਮੇਰੀ ਹਬਸ਼ੀ ਨੌਕਰ ਵੀ ਪਹਿਨ ਲਵੇ, ਪਰ ਇਹ ਖਿਆਲ ਰਹੇ, ਜੇ ਕਿਸੇ ਨੂੰ ਰਤਾ ਭੀੜਾ ਯਾ ਖੁਲਾ ਆਯਾ ਤਾਂ ਉਸੇ ਬੂਟ ਨਾਲ ਤੇਰਾ ਸਿਰ ਤੋੜ ਦੇਵਾਂਗਾ।

ਮੋਚੀ ਹੈਰਾਨ ਹੋਕੇ ਕਹਿਣ ਲਗਾ, ਹਜ਼ੂਰ ਇਕ ਬੂਟ ਸਾਰਿਆਂ ਨੂੰ ਕੀਕਰ ਮੇਚ ਆ ਸਕਦਾ ਹੈ?

ਸਾਹਿਬ-ਨਹੀਂ ਨਹੀਂ ਤੈਨੂੰ ਜ਼ਰੂਰ ਬਣਾਣਾ ਪਏਗਾ ਅਰ ਜੇ ਤੂੰ ਨਾ ਬਣਾਯਾ ਤਾਂ ਯਾਦ ਰਖ ਤੇਰੀਆਂ ਹਡੀਆਂ ਕੜਕਾ ਦੇਵਾਂਗਾ।

ਮੋਚੀ ਸਹਿਮ ਕੇ ਕੰਬਣ ਲਗ ਪਿਆ "ਹਜ਼ੂਰ ! ਕਦੇ ਇਕੋ ਚੀਜ਼ ਹਰ ਇਕ ਆਦਮੀ ਲਈ ਮੁਆਫਕ ਨਹੀਂ ਆ ਸਕਦੀ ਕਿਉਂਕਿ ਸਰੀਰਾਂ ਦੀ ਬਨਾਵਟ ਉਮਰ, ਕੱਦ, ਸਭ ਕੁਝ ਵਖੋ ਵਖ ਹੁੰਦਾ ਹੈ"

ਸਾਹਬ-ਜਾਹਲ ਆਦਮੀ ! ਜਿਸ ਤਰਾਂ ਤੂੰ ਹਰੇਕ ਪ੍ਰਾਣੀ ਅਪਣਾ ਹਮ ਖਿਆਲ ਹੋਣ ਦੀ ਆਸ ਕਰ ਰਖੀ ਹੈ, ਉਸੇ ਤਰਾਂ ਮੈਂ ਤੇਰੇ ਪਾਸੋਂ ਜੁਤਾ ਬਣਾਵਾਂਗਾ ਅਰ ਜ਼ਰੂਰ ਬਣਾਵਾਂਗਾ। ਨਹੀਂ ਤਾਂ ਯਾਦ ਰਖ ਤੈਨੂੰ ਅਪਣੇ ਇਸ ਭਦੇ ਰਵੱਜੇ ਦਾ ਕਾਰਨ ਦਸਣਾ ਪਏਗਾ।

ਮੋਚੀ-ਹਜ਼ੂਰ ਅਸਲ ਵਿਚ ਮੇਰੀ ਭੁਲ ਹੈ, ਜੋ ਮੈਂ ਹਰੇਕ ਪ੍ਰਾਣੀ ਪਰ ਅਪਣੇ ਜੈਸਾ ਹੋਣ ਦੀ ਭਾਵਨਾ ਕਰਦਾ ਹਾਂ। ਹਰੇਕ ਜੀਵ ਦੇ ਅਪਣੇ ਅਪਣੇ ਖਿਆਲ ਹਨ।

ਸਾਹਬ-ਫਿਰ ਤੂੰ ਕਸਮ ਉਠਾ ਕਿ ਅਗੋਂ ਤੋਂ ਕਿਸੇ ਮਹੱਲੇ ਦੇ ਆਦਮੀ ਦੇ ਵਿਰੁੱਧ ਇਕ ਬਚਨ ਵੀ ਨਾ ਬੋਲਾਂਗਾ, ਵਰਨਾ ਮੇਰੇ ਬੂਟ ਦਾ ਬੰਦੋਬਸਤ ਨਾਲ ਕਰ ਲੈ।

ਮੋਚੀ ਨੇ ਕੰਨ ਨੂੰ ਹਥ ਲਾਇਆ, ਮਹੱਲੇ ਦਾਰਾਂ ਨੂੰ ਰੋਜ਼ ਦੇ ਦੁਖ ਤੋਂ ਖਲਾਸੀ ਮਿਲ ਗਈ।

*ਸਿੱਟਾ-ਕਰਦੇ ਦੀ ਰਚਨਾ ਵਿਖ,*
*ਤਰਕ ਉਠਾਵੇ ਜੋਇ।*
*ਆਪ ਦੁਖੀ ਕਲਪਾਇ ਜਗ,*
*ਇਸ ਬਿਨ ਲਾਭ ਨ ਕੋਇ।*
*ਇਸ ਬਿਨ ਲਾਭ ਨ ਕੋਇ,*
*ਕਿਉਂਕਿ ਹੈ ਨਿਯਮ ਇਹੋ ਹੀ।*
*ਭਿੰਨ ਭਿੰਨ ਸ੍ਵਾਭਾਵ*
*ਕਰਨ ਵਰਤਾਵ ਤਿਹੋ ਹੀ।*
*ਤਾਂਤੇ ਸਮਝੇ ਯੋਗ,*
*ਜਗਤ ਵਿਚ ਜੋ ਕੁਝ ਵਰਤੇ।*
*ਦੇਖ ਉਚਾਣ ਨਿਵਾਣ*
*ਬਣਾਯਾ ਸਭ ਕੁਝ ਕਰਤੇ।*
*ਵਲ ਪਾਕੇ ਤੁਰਵਾ ਝੁਕੇ,*
*ਫਲ ਕਰ ਦੇਵੇ ਦਾਨ।*
*ਇਕ ਮਿਠੇ ਇਕ ਰਸ ਮਿਸੇ*
*ਇਕ ਖੱਟੇ ਰਹਿਜਾਨ*
*ਤਿਵੇਂ ਹੀ ਰੰਗ ਨ ਮਿੱਲੇ।*
*ਖੱਟੇ ਬੜੇ ਸਡੌਲ*

ਬਿਡੌਲੇ ਕਰੜੇ ਪਿੱਲੇ।
ਇਕ ਮਾਈ ਦੇ ਪੁਤ
ਗੋਦ ਇਕ ਲਾਡ ਲਡਾਕੇ।
ਭਿੰਨ ਭਿੰਨ ਸਵਾਭਾਵ
ਦਿਖਾਵਣ ਗੁਣ ਫਲ ਪਾਕੇ।



ਦੋ ਪੋਸਤੀ ਪੋਸਤ ਪੀ ਕੇ ਮਸਤ ਪਏ ਸਨ, ਇਕ ਬੋਲਿਆ: ਜੁਆਨ ਕੋਈ ਗਲ ਸੁਣਾ, ਦੂਜੇ ਨੇ ਕਿਹਾ ਸਾਡ਼ੀਆਂ ਗਲਾਂ ਐਵੇਂ ਕਿਵੇਂ ਦੀਆਂ ਨਹੀਂ ਪਰ ਲੈ ਸੁਣ: ਇਹ ਕਹਿਕੇ ਛਤ੍ਰ ਧਾਰੀ ਸਾਹਿਬ ਨੇ ਇਕ ਗਪ ਕਹਿਣੀ ਸ਼ੁਰੂ ਕਰ ਦਿਤੀ। ਜਿਸ ਦਾ ਨਾ ਸਿਰ ਨਾ ਪੈਰ ਨਾ ਸੁਣੀ ਨਾ ਗਿਣੀ।

"ਇੱਕ ਸੀ ਭੈਣ ਤੇ ਇਕ ਸੀ ਭਰਾ। ਨਾ ਮਾਂ ਨਾ ਪਿਉ ਨਾ ਸਾਕ ਨਾ ਅੰਗ। ਜਿਸ ਪਿੰਡ ਵਿਚ ਰਹਿੰਦੇ ਸਨ, ਓਥੇ ਪੈ ਗਈ ਤੂਨ। ਜੀ ਭਿਆਣੇ ਦੋਵੇਂ ਬਹਾਰ ਨੂੰ ਤੁਰ ਪਏ। ਉਜਾੜ ਬੀਆਬਾਨ ਵਿਚ ਜਾਕੇ ਭਰਾ ਨੂੰ ਤਾਪ ਚੜ ਗਿਆ, ਭੈਣ ਪਾਸੋਂ ਪਾਣੀ ਮੰਗਿਆ, ਉਹ ਵਿਚਾਰੀ ਰੋਂਦੀ ਰੋਂਦੀ ਜੰਗਲ ਵਿਚ ਪਾਣੀ ਲੱਭੇ ਪਰ ਮਿਲਿਆ ਨਾ। ਮੁੜਕੇ ਆਈ ਤਾਂ ਭਰਾ ਲੁਛ ਲੁਛ ਕੇ ਜਾਨ ਦੇ ਚੁਕਾ ਸੀ। ਨਿਮਾਣੀ ਭੈਣ ਉਚੀ ਕੂਕੀ ਮਾਰਨ ਲਗ ਪਈ। ਕਰਨਾ ਰਬ ਦਾ, ਇਕ ਸਾਈਂ ਲੋਕ ਨੂਰਾਨੀ ਸੂਰਤ ਤੁਰਤ ਸਿਰ ਤੇ ਆਕੇ ਕਹਿਣ ਲਗਾ, ਕਾਕੀ ਨਾ ਰੋ। ਇਸਦੇ ਉਪਰ ਚਾਦਰ ਪਾਕੇ ਅਖਾਂ ਮੀਟ, ਅਕਾਸ਼ ਵੱਲ ਹਥ ਫੈਲਾ। ਹੱਥ ਉਚਾ ਕਰਨਾ ਹੀ ਸੀ ਕਿ ਭੈਣ ਦੇ ਹਥ ਵਿਚ ਖੰਡ ਦੀ ਭਰੀ ਹੋਈ ਗਰੀ ਦੀ ਠੂਠੀ ਆ ਗਈ। ਸਾਈਂ ਲੋਕ ਬੋਲੇ, ਗਰੀ ਦਾ ਟੁਕਰ ਭੰਨਕੇ ਇਸਦੇ

ਮੂੰਹ ਵਿਚ ਪਾ। ਮੂੰਹ ਵਿਚ ਪਾਣ ਦੀ ਦੇਰ ਸੀ ਕਿ ਮੁੰਡਾ ਰਾਮ ਰਾਮ ਕਰਦਾ ਉਠ ਖੜੋਤਾ"।

ਇੰਨੀ ਗਲ ਤਾਂ ਪੋਸਤੀ ਨੇ ਕੀਤੀ, ਸਬਬ ਨਾਲ ਇੱਕ ਪੁਰਾਣੇ ਭਰਮਾਂ ਵਹਿਮਾਂ ਦੀ ਮਾਰੀ ਮਾਈ ਸੁਣ ਰਹੀ ਸੀ, ਉਸਨੇ ਇੱਕ ਹੋਰ ਪੂਛ ਇਸ ਨਾਲ ਲਗਾ ਦਿਤੀ ਕਿ "ਸਾਈਂ ਲੋਕ ਕਹਿ ਗਿਆ ਹੈ ਕਿ ਸਾਰੀਆਂ ਭੈਣਾਂ ਇਸੇ ਤਰਾਂ ਅਪਣੇ ਵੀਰਾਂ ਨੂੰ ਠੂਠੀਆਂ ਦੇਣ ਤਾਂ ਬਮਾਰੀ ਤੋਂ ਰੱਛਿਆ ਹੋਵੇਗੀ"। ਇਹ ਇੱਕ ਸੋਹਣੀ ਕਹਾਣੀ ਜੋੜ ਕੇ ਮਾਈ ਨੇ ਗਲੀ ਮਹਲੇ ਵਿਚ ਜਾ ਸੁਣਾਈ। ਉਥੋਂ ਅਗੇ ਅਗੇ ਇਹ ਗੱਪ ਐਸੀ ਫੈਲੀ ਕਿ ਚਰਖੇ ੨ ਚਰਚਾ ਸ਼ੁਰੂ ਹੋ ਗਿਆ। ਹਰੇਕ ਲੜਕੀ ਤੀਵੀਂ ਨੇ ਭਰਾ ਨੂੰ ਠੂਠੀ ਦੇਣੀ ਆਪਣਾ ਫਰਜ਼ ਸਮਝ ਲਿਆ। ਰੱਖੜੀ ਦੀ ਤਰਾਂ ਇਹ ਰਿਵਾਜ ਸ਼ਹਿਰਾਂ ਅਰ ਪਿੰਡਾਂ ਵਿਚ ਇੰਨਾਂ ਪ੍ਰਚਲਤ ਹੋਇਆ ਹੈ ਕਿ ਗਰੀ ਵੇਚਣ ਵਾਲਿਆਂ ਦੇ ਡੇਉਢੇ ਦੂਣ ਹੋ ਗਏ ਹਨ ਪਰ ਕਿਸੇ ਅਕਲ ਵਾਲੇ ਨੇ ਇਸਦਾ ਮੁਢ ਨਹੀਂ ਡਿਠਾ ਕਿ ਇਕ ਅਕਲ ਦੇ ਬੁਧੂ ਦੀ ਗੱਪ ਤੋਂ ਇਝ ਵਧਾਣ ਵਧਿਆ ਹੋਇਆ ਹੈ।

*ਇਹ ਇਕ ਡਾਢੀ ਭੈੜੀ ਚਾਲ।*
*ਭਰਮੀ ਪਰਚਨ ਗੱਲਾਂ ਨਾਲ।*
*ਜੋ ਕੋਈ ਆਕੇ ਗੱਪ ਸੁਣਾਵੇ।*
*ਉਸ ਪਰ ਕੋਈ ਨ ਸੰਸਾਰ ਆਵੇ।*
*ਸਮਝਣ ਆਈ ਅਕਾਸ਼ੋਂ ਬਾਣੀ।*
*ਇਸ ਪਰ ਕੋਈ ਨ ਤਰਕ ਉਠਾਣੀ।*
*ਪਰ ਹਿ ਅਸਲੀ ਨਹੀਂ ਦਨਾਈ।*
*ਪਲੇ ਬੰਨ੍ਹ ਕੇ ਸੁਣੀ ਸੁਣਾਈ।*
*ਹਰ ਇਕ ਗਲ ਨੂੰ ਸੋਚ ਵਿਚਾਰ।*

ਝੂਠ ਸਚ ਨੂੰ ਖੂਬ ਨਿਤਾਰ।
ਫਿਰ ਉਸਦੇ ਪਰ ਕਰੇ ਧਿਆਨ।
ਨਹਿੰ ਤਾਂ ਹਾਮੀ ਤੇ ਨੁਕਸਾਨ।



ਇਕ ਭਲੇ ਪੁਰਸ਼ ਨੇ ਕੁਕੜੀਆਂ ਪਾਲੀਆਂ ਹੋਈਆਂ ਸਨ, ਜਿਨਾਂ ਨੂੰ ਉਲਾਂਭੇ ਤੋਂ ਬਚਣ ਵਾਸਤੇ ਹਮੇਸ਼ਾ ਖੁਡੇ ਵਿਚ ਬੰਦ ਰਖਿਆ ਕਰਦਾ ਸੀ। ਇਕ ਦਿਨ ਉਸਨੂੰ ਖਜਾਲ ਆਇਆ ਕਿ ਜਿਸ ਤਰਾਂ ਮਾਨੁਖਾਂ ਨੂੰ ਖੁਲੀ ਹਵਾ ਵਿਚ ਪ੍ਰਸੰਨਤਾ ਵਧੀਕ ਹੁੰਦੀ ਹੈ ਇਸੇ ਤਰਾਂ ਜਾਨਵਰ ਭੀ ਖੁਲੇ ਫਿਰਨ ਤਾਂ ਵਧੀਕ ਸੁਖੀ ਹੋਣਗੇ। ਇਸ ਖਯਾਲ ਪਰ ਉਸਨੇ ਖੰਭ ਕਤਰ ਕੇ ਕੁਕੜੀਆਂ ਅਪਣੇ ਵੇਹੜੇ ਵਿਚ ਖੁਲੀਆਂ ਛਡ ਦਿਤੀਆਂ।

ਅਭਾਗ ਵਸ਼ ਉਸਦੇ ਗਵਾਂਢ ਵਿੱਚ ਇਕ ਬਾਗ਼ ਸੀ, ਜਿਸਦਾ ਮਾਲਕ ਵੈਸਾ ਹੀ ਕੁਪਤਪੁਣੇ ਵਿਚ ਪ੍ਰਸਿੱਧ ਸੀ ਜੈਸਾ ਇਹ ਭਲਮਾਣਸੀ ਵਿਚ, ਕੁਕੜੀਆਂ ਤੇ ਹਰਿਆਉਲ ਦੇਖਕੇ ਕੰਧ ਟਪੀ ਨੇ ਝਟ ਬਾਗ਼ ਵਿਚ। ਵੇਹੜੇ ਨਾਲੋਂ ਬਾਗ ਵਿਚ ਇਨਾਂ ਦਾ ਭੋਜਨ ਬਹੁਤ ਜ਼ਿਆਦਾ ਸੀ, ਇਸ ਲਈ ਬੜੀ ਪ੍ਰਸੰਨਤਾ ਨਾਲ ਚੁਗਨ ਲਗੀਆਂ।

ਬਾਗ ਦੇ ਮਾਲਕ ਨੇ ਜਦ ਦੇਖਿਆ ਤਾਂ ਅੱਖਾਂ ਵਿਚ ਲਹੂ ਉਤਰ ਆਇਆ, ਝਟ ਪਿਛੇ ਪੈ ਗਿਆ। ਕੁਝ ਤਾਂ ਨਸ ਕੇ ਮੁੜ ਆਈਆਂ, ਪਰ ਦਸਾਂ ਕੁ ਦੀ ਘਿਟੀ ਮਰੋੜਕੇ ਉਸਨੇ ਗੁਵਾਂਢੀ ਦੇ ਘਰ ਸੁਟੀਆਂ। ਕੁਕੜੀਆਂ ਵਾਲੇ ਨੇ ਘਰ ਆਕੇ ਜਦ ਏਹ ਹਾਲ ਡਿੱਠਾ ਤਾਂ ਬੜਾ ਦੁਖੀ ਹੋਇਆ ਪਰ ਜਦ ਪ੍ਰਸਾਦ ਛਕ ਚੁਕਾ ਤਾਂ ਕੁਝ ਠੰਢਾ ਹੋ ਗਿਆ। ਸੋਚ ਆਈ, ਮਨਾਂ ! ਕਸੂਰ ਅਪਣਾ ਹੈ ਜੋ ਕੁਕੜੀਆਂ ਛੱਡੀਆਂ, ਫਿਰ ਗਵਾਂਢੀ ਦਾ ਸੁਭਾ ਕਰੜਾ ਹੈ, ਲੜਾਈ ਕਰਨ ਵਿਚ ਹੋਰ ਦੁਸ਼ਮਨੀ ਵਧੇਗੀ,

ਦੁਨੀਆਂ ਵਿਚ ਸ਼ਰਾਫਤ ਦਾ ਮਾਨ ਬਹਾਦਰੀ ਨਾਲੋਂ ਵਧੀਕ ਹੈ। ਹੋਵੇ ਨਾ ਤਾਂ ਉਸਨੂੰ ਨਿੰਮ੍ਰਤਾ ਨਾਲ ਠੰਢਿਆਂ ਕਰੀਏ, ਕਿਉਂਕਿ ਦਨਾਵਾਂ ਦਾ ਕਥਨ ਹੈ :-

*ਨਿਮਰ ਹੋਏ ਕਰ ਨੀਚ*
*ਉਚਾਈ ਜਗ ਵਿਚ ਪਾਵੇ।*
*ਚਲੇ ਨਿਵਾਣੀਂ ਨੀਰ*
*ਸਮੁੰਦਰ ਨਾਮ ਰਖਾਵੇ।*
*ਨਿਵੇਂ ਤੱਕੜੀ ਤੋਲ*
*ਸਮਝਿਆ ਜਾਵੇ ਭਾਰੀ।*
*ਝੁਕੇ ਧਨੁਸ਼ ਤੋਂ ਤੀਰ*
*ਦੂਰ ਤਕ ਕਰੇ ਉਡਾਰੀ।*
*ਮਾਨੁਖ ਨੂੰ ਚਾਹੀਏ ਪਾਲਣਾ*
*ਸ੍ਰਿਸਟਿ ਨਿਯਮ ਦੇ ਮਰਮ ਨੂੰ।*
*ਹੋ ਕੱਟ ਲਿਜਾਇ ਸੁਖੈਨ ਹੀ*
*ਠੰਢਾ ਲੋਹਾ ਗਰਮ ਨੂੰ।*

ਇਹ ਵਿਚਾਰ ਸਿੱਧਾ ਗਵਾਂਢੀ ਪਾਸ ਪਹੁੰਚਾ, ਉਸ ਵੇਲੇ ਉਹ ਸੋਟੀ ਲਈ ਇਕ ਕੁਕੜੀ ਦੀ ਜਾਨ ਮਾਰਨ ਦੇ ਫ਼ਿਕਰ ਵਿਚ ਲਹੂ ਲੁਹਾਨ ਖੜਾ ਸੀ, ਗਵਾਂਢੀ ਨੂੰ ਦੇਖਕੇ ਹੋਰ ਅੱਗ ਲੱਗ ਗਈ, ਕੜਕ ਕੇ ਬੋਲਿਆ "ਤੂੰ ਮੇਰਾ ਬਾਗ਼ ਤਬਾਹ ਕਰਵਾ ਸੁਟਿਆ ਹੈ, ਮੈਂ ਤੇਰੀਆਂ ਸਾਰੀਆਂ ਕੁਕੜੀਆਂ ਮਾਰ ਦੇਵਾਂਗਾ ਤਾਂ ਤੈਨੂੰ ਪਤਾ ਲੱਗੇਗਾ ਕਿ ਇਸਤਰਾਂ ਕਿਸੇ ਦੇ ਇਲਾਕੇ ਵਿੱਚ ਕੁਕੜੀਆਂ ਛੱਡੀਦੀਆਂ ਹਨ"। ਗਵਾਂਢੀ ਨੇ ਅਧੀਨਤਾ ਨਾਲ ਕਿਹਾ "ਮਿਤ੍ਰ ਜੀ ! ਮੈਨੂੰ ਖੇਦ ਅਫਸੋਸ ਹੈ, ਕਿ ਮੈਂ ਐਸਾ ਕਿਉਂ ਕੀਤਾ, ਅਰ ਅਸਲ ਵਿੱਚ ਏਹ ਮੇਰਾ ਸੰਕਲਪ ਭੀ ਨਹੀਂ ਸੀ ਕਿ ਆਪ

ਦਾ ਨੁਕਸਾਨ ਹੋਵੇ। ਸੋ ਮੈਂ ਬੜੀ ਅਧੀਨਗੀ ਨਾਲ ਖਿਮਾਂ ਮੰਗਦਾ ਹਾਂ ਅਰ ਜੋ ਕੁਝ ਆਪ ਦਾ ਨੁਕਸਾਨ ਹੋਇਆ ਹੈ ਉਹ ਭਰ ਦੇਣ ਨੂੰ ਤਿਆਰ ਹਾਂ" ਬਾਗ਼ ਵਾਲਾ ਏਹ ਸੁਣਕੇ ਚੁਪ ਦਾ ਚੁਪ ਰਹਿ ਗਿਆ। ਅੱਖਾਂ ਨੀਵੀਆਂ ਕਰ ਲਈਆਂ। ਗਵਾਂਢੀ ਨੇ ਕਿਹਾ:-ਮਿਤ੍ਰ ਜੀ ! ਦਸੋ ਨਾ, ਤੁਹਾਡਾ ਕਿੰਨਾ ਨੁਕਸਾਨ ਹੋਇਆ ਹੈ? ਹੁਣ ਤਾਂ ਉਹ ਪਾਣੀ ਪਾਣੀ ਹੋਕੇ ਬੋਲਿਆ: ਨਹੀਂ ਭਰਾਤਾ ! ਮੇਰਾ ਕੋਈ ਨੁਕਸਾਨ ਨਹੀਂ ਹੋਇਆ, ਸਗੋਂ ਤੇਰਾ ਜੋ ਨੁਕਸਾਨ ਹੋਇਆ ਹੈ ਉਸ ਲਈ ਜੋ ਕਹੇਂ ਭਰਨ ਨੂੰ ਤਿਆਰ ਹਾਂ।

ਇੰਨੀ ਗਲ ਨਾਲ ਦੁਵੱਲੀ ਸਫਾਈ ਹੋ ਗਈ, ਅਗੋਂ ਲਈ ਦੁਸ਼ਮਨੀ ਪੈਣ ਦਾ ਡਰ ਹਟ ਗਿਆ ਤੇ ਕੁਕੜੀਆਂ ਲਈ ਭੀ ਸਦਾ ਲਈ ਰਸਤਾ ਖੁਲ ਗਿਆ।

*ਭਾਵ -*

*ਜੋਧਾ ਜੰਘ ਅੜਾਇਕੇ,*
*ਕਰ ਨ ਸਕੇ ਜੋ ਕਾਰ।*
*ਮ੍ਰਿਦਲ ਭਾਖਨੀ ਜੀਭ ਉਹ,*
*ਪਲ ਵਿਚ ਲਏ ਸੁਆਰ।*



ਇਕ ਰਾਜਕੁਮਾਰ ਸਵੇਰ ਸਾਰ ਸੈਰ ਨੂੰ ਜਾ ਰਿਹਾ ਸੀ, ਰਸਤੇ ਵਿਚ ਪੰਜ ਕੈਦੀ ਮਿਲੇ, ਜਿਨਾਂ ਨੂੰ ਸਿਪਾਹੀ ਕੰਮ ਵਾਸਤੇ ਲੈ ਜਾ ਰਹੇ ਸਨ। ਕੁਮਾਰ ਨੂੰ ਉਨਾਂ ਦੇ ਅਪ੍ਰਾਧ ਮਲੂਮ ਕਰਨ ਦੀ ਚੇਸ਼ਟਾ ਹੋਈ, ਹੁਕਮ ਦੇ ਕੇ ਖੜਵਾ ਲਿਆ, ਜਦ ਇਕ ਇਕ ਨੂੰ ਪੁਛਿਆ ਗਿਆ ਤਾਂ

੧ ਨੇ ਕਿਹਾ-ਹਜੂਰ ਮੇਰਾ ਕੋਈ ਕਸੂਰ ਨਹੀਂ ਸੀ, ਗਵਾਂਢੀ ਨੇ ਦੁਸ਼ਮਨੀ ਕਰਕੇ ਫਸਾ ਦਿਤਾ ਤੇ ਝੂਠੇ ਗਵਾਹ ਗੁਜਾਰ ਕੇ ਕੈਦ ਕਰਵਾ ਦਿਤਾ ਹੈ।

੨ ਨੇ ਕਿਹਾ-ਮੈਨੂੰ ਕਾਜ਼ੀ ਨੇ ਖਹੁਰ ਨਾਲ ਅੰਦਰ ਕਰਾ ਦਿਤਾ ਹੈ।

੩ ਨੇ ਕਿਹਾ-ਸਰਕਾਰ ! ਮੇਰੇ ਪਾਸੋਂ ਜਰਾ ਜਿੰਨੀ ਭੁਲ ਹੋ ਗਈ ਸੀ, ਜਿਸਦੇ ਬਦਲੇ ਵਿਚ ਮੇਰੇ ਤੇ ਏਹ ਜੁਲਮ ਹੋ ਰਿਹਾ ਹੈ।

੪ ਨੇ ਕਿਹਾ-ਮੋਤੀਆਂ ਵਾਲਿਆ ! ਕਸੂਰ ਕਿਸੇ ਹੋਰ ਦਾ ਸੀ ਤੇ ਬਧਾ ਗਿਆ ਹਾਂ ਮੈਂ।

ਏਹ ਗਲਾਂ ਸੁਣਾਕੇ ਚੌਹਾਂ ਨੇ ਬਖਸ਼ੀਸ਼ ਵਾਸਤੇ ਹਾੜੇ ਪਾਉਣੇ ਸ਼ੁਰੂ ਕਰ ਦਿਤੇ। ਕੁਮਾਰ ਨੇ ਕਿਹਾ ਔਹ (ਪੰਜਵਾਂ ਕੈਦੀ) ਚੁਪ ਖੜਾ ਹੈ, ਉਸਨੇ ਅਪਣਾ ਹਾਲ ਨਹੀਂ ਦਸਿਆ?

ਉਸਨੇ ਕਿਹਾ, ਕ੍ਰਿਪਾ ਨਾਥ ! ਮੈਂ ਸਚ ਮੁਚ ਕਸੂਰੀ ਹਾਂ, ਮੈਂ ਰੁਪਯਾਂ ਦੀ ਥੈਲੀ ਚੁਰਾਉਣ ਕਰਕੇ ਦੰਡ ਪਾਇਆ ਹੈ ਅਰ ਆਪਨਾ ਕੋਈ ਅਧਿਕਾਰ ਨਹੀਂ ਸਮਝਦਾ ਕਿ ਆਪ ਪਾਸ ਖਿਮਾਂ ਦੀ ਦਰਖਾਸਤ ਕਰਾਂ।

ਕੁਮਾਰ ਨੇ ਕਿਹਾ, ਤੂੰ ਸਤਵਾਦੀ ਆਦਮੀ ਹੈਂ ਅਰ ਤੇਰਾ ਐਸੇ ਆਦਮੀਆਂ ਵਿਚ ਰਹਿਣਾ ਠੀਕ ਨਹੀਂ, ਜੋ ਝੂਠ ਬੋਲਕੇ ਅਪਨਾ ਪਾਪ ਲੁਕਾਉਂਦੇ ਹਨ। ਇਸ ਲਈ ਭਾਵੇਂ ਤੇਰਾ ਕਸੂਰ ਹੈ ਪਰ ਮੈਂ ਤੈਨੂੰ ਖੁਸ਼ੀ ਨਾਲ ਛਡਦਾ ਹਾਂ। ਮੰਤ੍ਰੀਆਂ ਨੇ ਉਸੇ ਵੇਲੇ ਬੇੜੀਆਂ ਖੋਹਲ ਦਿਤੀਆਂ ਅਰ ਓਹ ਅਸੀਸਾਂ ਦਿੰਦਾ ਹੋਇਆ ਘਰ ਨੂੰ ਚਲਾ ਗਿਆ।

*ਭਾਵ –*

*ਜੇ ਹੋ ਜਾਵੇ ਕੋਈ ਕਸੂਰ,*
*ਮੰਨ ਲਵੋ ਉਹ ਤੁਰਤ ਜਰੂਰ।*
*ਜੋ ਔਗਣ ਨੂੰ ਮੰਨਣ ਸਾਫ,*
*ਹੋ ਜਾਂਦੇ ਹਨ ਅਕਸਰ ਮਾਫ।*
*ਪਰ ਜੋ ਝੂਠੇ ਪੜਦੇ ਪਾਇ,*
*ਅਪਨੇ ਦੂਸ਼ਨ ਲੈਣ ਲੁਕਾਇ।*

ਕਦੇ ਨ ਸਿਧ ਮਨੋਰਥ ਹੋਇ,
ਕਰੇ ਵਿਸਾਹ ਨ ਉਸਦਾ ਕੋਇ।

(੧) ਖਿਆਲੀ ਨਾਮੇ ਪਾੜੀਆ ਲਾਲਾ ਦੌਲਤ ਰਾਮ ਦੀ ਦੁਕਾਨ ਤੇ ਕੋਈ ੪ ਸਾਲ ਤੋਂ ਰਸੀਲਾਮਲ ਮੁਨੀਮ ਦੇ ਮਾਤੈਹਤ ਕੰਮ ਕਰ ਰਿਹਾ ਸੀ। ਇਸ ਸਾਲ ਜਦ ਮੁਨੀਮ ਦੀ ਮਾਲਕ ਨੇ ੧੦ ਰੁਪਏ ਤਨਖਾਹ ਵਧਾਈ ਤਾਂ ਖਿਆਲੀ ਦੀ ਸਤੀਂ ਕਪੜੀਂ ਅਗ ਲ਼ਗ ਗਈ। ਰਸੀਲਾ ਮਲ ਰੋਟੀ ਖਾਣ ਗਿਆ ਤਾਂ ਖਿਆਲੀ ਨੇ ਲਾਲਾ ਪਾਸ ਗਿਲਹ ਸ਼ੁਰੂ ਕਰ ਦਿਤਾ। ਸ਼ਾਹ ਜੀ! ਮਿਕੀ ਪਤਾ ਨਹੀਂ ਲਗਦਾ, ਤੁਸਾਂ ਰਸੀਲਾ ਮਲ ਦੀ ਤਨਖਾਹ ੩੫ ਰੁਪਏ ਕਰ ਦਿਤੀ ਹੈ ਤੇ ਮੈਨੂੰ ਚਾਰ ਵਰਹੇ ਤੋਂ ਅਠ ਹੀ ਮਿਲਦੇ ਹਨ। ਏਹ ਸਾਰਾ ਦਿਨ ਗੱਦੀ ਤੇ ਅਡੀਆਂ ਕਢਕੇ ਬੈਠਾ ਰਹਿੰਦਾ ਹੈ ਤੇ ਮੈਂ ਦਿਨ ਰਾਤ ਪੰਡਾਂ ਢੋਂਦਾ, ਭਾਰ ਚੁਕਦਾ, ਪਖਾ ਝਲਦਾ, ਭਾਂਡੇ ਮਾਂਜਦਾ, ਅਰ ਸਾਰਾ ਰੀਂਦ ਸਮੇਟਦਾ ਹਾਂ, ਕੀ ਇਹੋ ਅੰਬਰਸਰੀ ਲਾਲਿਆਂ ਦਾ ਨਿਆਉਂ ਹੈ? ਓਹ ਨਿਰੇ ਟਾਕਰੇ ਜਾਣਾ ਹੈ ਤੇ ਮੈਂ ਨਾਗਰੀ ਅਗੇ ਜਾਣਦਾ ਸਾਂ, ਗੁਰਮੁਖੀ ਐਥੇ ਆ ਕੇ ਸਿੱਖ ਲਈ ਹੈ। ਲੜਨ ਭਿੜਨ ਵਿਚ ਮੈਂ ਤਕੜਾ, ਰਸੀਲਾ ਤੇ ਉਸਦਾ ਭਰਆ ਆ ਜਾਣ ਤਾਂ ਦੋਹਾਂ ਨੂੰ ਲੱਤ ਨਾਲ ਮਲ਼ ਸੁਟਾਂ, ਫਿਰ ਅੰਧੇਰ ਦੀ ਗਲ ਹੈ ਜੋ ਤੁਸੀਂ ਪਰਦੇਸੀਆਂ ਨੂੰ ਕੁਛ ਨਹੀਂ ਪੁਛਦੇ ਤੇ ਰਸੀਲੇ ਕਮੀਲੇ ਦੀ ਦਸ ਦਸ ਰੁਪਏ ਤਲਬ ਵਧਾ ਦਿੰਦੇ ਹੋ। ਦਸੋ ਖਾਂ ਭਲਾ ਮੈਂ ਕੇਹੜੀ ਗਲੇ ਉਸ ਨਾਲੋਂ ਘਟ ਹਾਂ? ਸ਼ਾਹ ਜੀ ਤੁਸੀਂ ਹਸੋ ਨਾ, ਮੈਂ ਅਜ ਤੁਹਾਤੋਂ ਨਿਤਾਰਾ ਕਰਾਣਾ ਹੈ। ਸ਼ੁਦਾਈ ! ਮੈਂ ਤਾਂ ਸ਼ੁਦਾਈ ਨਹੀਂ ਸਾਂ ਪਰ ਤੁਸਾਂ ਬਣਾ ਜਰੂਰ ਦਿਤਾ ਹੈ। ਫੇਰ ਤੁਸੀਂ ਹੱਸੀ ਜਾਂਦੇ ਹੋ, ਹਛਾ ਹੱਸੋ, ਪਰ

ਮੈਂ ਨਿਆਂ ਜਰੂਰ ਕਰਾਣਾ ਹੈ। ਤੁਹਾਨੂੰ ਨੀਂਦ ਆਈ ਹੈ ਸਵੇਂ ਪਰ ਮੈਨੂੰ ਦਸੋ ਕੁਝ ਕਰੋਗੇ?

(੨) (ਲਾਲਾ ਸੌਂ ਕੇ ਉਠਿਆ ਤਾਂ) ਖਿਆਲੀ ! ਓ ਖਿਆਲੀ! ਜਾਹ ਬਜਾਰ ਜਾਕੇ ਪੁਛ ਆ ਬਦਾਮਾਂ ਦਾ ਕੀ ਭਾ ਹੈ?

ਖਿਆਲੀ ਫੁਲਿਆ, ਨੱਸਾ ਨੱਸਾ ਗਿਆ ਤੇ ਝਟ ਆਯਾ, ਸ਼ਾਹ ਜੀ ਬਦਾਮ ਪੈਸੇ ਦੇ ਦਸ ਮਿਲਦੇ ਹਨ।

ਸ਼ਾਹ : ਓ ਭਾਈ ਕੱਠਿਆਂ ਦਾ ਭਾ ਪੁਛਕੇ ਆ।

ਖਿਆਲੀ : ਫੇਰ ਗਿਆ ਅਰ ਪਤਾ ਲਿਆਯਾ, ਮੋਟੇ ਚਾਹੀਦੇ ਹਨ ਯਾ ਨਿਕੇ?

ਸ਼ਾਹ : ਦੋਹਾਂ ਦਾ ਨਿਰਖ ਪੁਛ ਆ !

ਖਿਆਲੀ : (ਫੇਰ ਆਕੇ) ਵਡੇ ੨੬/- ਮਣ ਤੇ ਨਿਕੇ ੨੪/- ਮਣ।

ਸ਼ਾਹ : ਕੋਈ ਵਨਗੀ ਲਿਆਯਾ ਹੈਂ।

ਖਿਆਲੀ : ਵਨਗੀ ਤਾਂ ਕਿਸੇ ਨਹੀਂ ਦਿਤੀ।

ਸ਼ਾਹ : ਜਾਹ ਮੰਗ ਕੇ ਲੈ ਆ।

ਖਿਆਲੀ : ਜੀ ਕੋਈ ਨਹੀਂ ਦੇਂਦਾ, ਕਹਿੰਦੇ ਨੇ ਪੈਸੇ ਖਰਚ ਕੇ ਲੈ ਜਾ, ਮੇਰੇ ਪਾਸ ਪੈਸਾ ਕੋਈ ਨਹੀਂ।

ਸ਼ਾਹ : ਜਾਣਾ ਰਸੀਲਾ ਮਲ ਜੀ ਤੁਸੀਂ ਜਰਾ ਪਤਾ ਲਿਆਓ, ਇਸਨੇ ਕਿੰਨਾ ਚਿਰ ਲਗਾ ਦਿਤਾ ਹੈ ਤੇ ਗਲ ਕੁਝ ਵੀ ਨਹੀਂ ਨਿਬੜੀ।

ਰਸੀਲਾ ਗਿਆ ਅਰ ਝਟ ਪਟ ਆਉਣ ਦੀ ਥਾਂ ਅਧਾ ਘੰਟਾ ਲਾਕੇ ਆਯਾ। ਇਸ ਵੇਲੇ ਚਾਰੇ ਕੰਨੀਆਂ ਬਦਾਮਾਂ ਨਾਲ ਭਰੀਆਂ ਹੋਈਆਂ ਸਨ, ਬੈਠਕੇ ਗਲ ਸੁਣਾਣ ਲਗਾ: ਪਰਸੋਂ ਨੇਮੀ ਮੱਲ ਦੀ ੫੦ ਬੋਰੀ ਕਾਗਤੀ ਬਦਾਮਾਂ ਦੀ ਆਈ ਸੀ ਜੋ ਹਥੋਂ ਹਥੀ ਵਿਕ ਗਈ, ਸਾਰਿਆਂ ਕਰਕੇ ਬਾਹਰ ਦਾ ਬਪਾਰੀ ਬੜਾ ਪਿਆ ੧/- ਮਣ ਤੇਜੀ ਹੋ ਗਈ

ਹੈ, ਜੋ ਦੋ ਦਿਨ ਠਹਿਰ ਜਾਈਏ ਤਾਂ ਰਘੂ ਸਿੰਘ ਸ਼ਾਮ ਸਿੰਘ ਦੀ ਪੂਰੀ ਗਡੀ ਆ ਰਹੀ ਹੈ। ਐਹ ਪੰਜ ਸੱਤ ਨਮੂਨੇ ਮਿਲੇ ਹਨ, ਇਸਦਾ ਭਾ ੨੪/-, ਇਸਦਾ ੨੪/-, ਇਸਦਾ ੨੬/-, ਇਸਦਾ ੨੬/-, ਇਸਦਾ ੨੭/-। ਗਲ ਕੀ ਗੱਲ ਕਰਦਿਆਂ ਉਸਨੇ ਕੋਈ ਗਲ ਐਸੀ ਨਾ ਰਖੀ, ਜੋ ਮੁੜਕੇ ਲਾਲਾ ਨੂੰ ਪੁਛਣੀ ਪਏ ਯਾ ਫੇਰ ਜਾਣਾ ਪਏ। ਪਰ ਖਿਆਲੀ ਨੂੰ ਖਿਆਲ ਵੀ ਨਾ ਆਯਾ ਕਿ ਮੈਂ ਧਿਆਨ ਦੇਕੇ ਗੱਲ ਸੁਣਾਂ ਕਿ ਮੇਰੇ ਤੇ ਇਸਦੇ ਵਿਚ ਕੀ ਫਰਕ ਹੈ।

ਅਗਲੇ ਦਿਨ ਸਵੇਰੇ ਜਦ ਹਟੀ ਤੇ ਆਏ ਤਾਂ ਲਾਲਾ ਨੇ ਕਿਹਾ ਖਿਆਲੀ ਘਰੋਂ ਪਰਾਤ ਲੈ ਆ।

ਖਿਆਲੀ (ਘਰੋਂ ਮੁੜ ਆਇਆ)

ਜੀ ਪੁਛਦੇ ਹਨ ਕੀ ਕਰਨੀ ਹੈ?

ਲਾਲਾ : ਆਖ ਸਿਰ ਮਾਰਨੀ ਹੈ, ਤੁਹਾਨੂੰ ਕੀਹ !

ਦੋ ਤਿੰਨ ਫੇਰਿਆਂ ਮਗਰੋਂ ਪਰਾਤ ਆਈ, ਹੁਣ ਲਾਲਾ ਨੇ ਹੋਰ ਅੜੌਣੀ ਪਾਈ, ਜਾਹ ਬਜਾਰੋਂ ਘਿਉ ਨਾਲ ਚੁਪੜਾ ਲਿਆ।

ਖਿਆਲੀ : ਕਿੰਨੇ ਦੇ ਘਿਉ ਨਾਲ?

ਲਾਲਾ : ਮੁਫਤ।

ਖਿਆਲੀ ਇਸ ਗੱਲ ਨੂੰ ਸੁਣਕੇ ਹੈਰਾਨ ਜਿਹਾ ਹੋ, ਲਾਲਾ ਦਾ ਮੂੰਹ ਤੱਕਣ ਲਗ ਪਿਆ, ਪਰ ਜਦ ਲਾਲਾ ਦੀਆਂ ਅਖਾਂ ਕੁਝ ਲਾਲ ਦੇਖੀਆਂ ਤਾਂ ਪਰਾਤ ਲੈਕੇ ਤੁਰ ਪਿਆ। ਚਲਾ ਤਾਂ ਗਿਆ ਪਰ ਕਮ ਕਿਥੋਂ ਹੋਣਾ ਸੀ, ਦੋ ਚਾਰ ਥਾਵਾਂ ਤੋਂ ਝਿੜਕਾਂ ਖਾਕੇ ਮੁੜ ਆਇਆ, ਰੋਣ ਵਾਲਾ ਮੂੰਹ ਵੇਖਕੇ ਲਾਲਾ ਨੇ ਕਿਹਾ, ਜਾਣਾ ਉੱਠਣਾ ਰਸੀਲਾ ਮਲ! ਜ਼ਰਾ ਇਸਨੂੰ ਪਰਾਤ ਚੁਪੜਾਨ ਦਾ ਵਲ ਸਿਖਾ ਲਿਆਓ।

ਰਸੀਲੇ ਨੇ ਪਰਾਤ ਖਿਆਲੀ ਦੇ ਸਿਰਤੇ ਚੁਕਾ ਲਈ ਤੇ ਇਕ ਵਡੀ ਹਟੀ ਜਾ ਵੜੇ:- ਘਿਉ ਦਾ ਕੀ ਭਾ!

- ਜੀ ਸਾਢੇ ਬਤਾਲੀ ਖਰਾ ਬਾਰ ਦਾ।

- ਵਟਾ ਕਿੰਨਾ?

- ਦਸ ਆਨੇ ਸੈਂਕੜਾ।

- ਹਛਾ ਦਸ ਸੇਰ ਪਾ ਦਿਓ ਪਰ ਮੋੜਵਾਂ ਰਿਹਾ। ਘਿਉ ਤੋਲ ਕੇ ਉਨ੍ਹਾਂ ਨੇ ਚੁਕਾ ਦਿਤਾ ਤੇ "ਨਾਵਾਂ ਹਟੀਓਂ ਮੰਗਾ ਲੈਣਾ" ਕਹਿਕੇ ਰਸੀਲੇ ਹੋਰੀ ਘਰ ਪਹੁੰਚੇ, ਵਡੀ ਬਹੂ ਨੇ ਘਿਉ ਸੁੰਘ ਕੇ ਕਿਹਾ ਮੁਸ਼ਕ ਵਾਲਾ ਹੈ, ਮੋੜ ਦਿਓ। ਹੁਣ ਰਸੀਲੇ ਨੇ ਖਿਆਲੀ ਨੂੰ ਕਿਹਾ ਜਾਹ ਮੈਂ ਇਥੇ ਗੱਲ ਕਰਦਾ ਹਾਂ ਤੂੰ ਘਿਉ ਮੋੜ ਆ ਕਿ ਪਸੰਦ ਨਹੀਂ ਆਇਆ, ਹੁਣ ਜਦ ਦੋਨੋਂ ਹਟੀ ਆਏ ਤਾਂ ਪਰਾਤ ਨਾਲ ਖਾਸਾ ਅਧੀ ਛਟਾਂਕ ਘਿਉ ਲਗਾ ਹੋਯਾ ਸੀ। ਲਾਲਾ ਨੇ ਪੁਛਿਆ, ਕਿਉਂ ਖਿਆਲੀ ! ਪਰਾਤ ਕਿੰਨੇ ਨਾਲ ਚੁਪੜਾਈ?

ਖਿਆਲੀ : ਜੀ ਇਉਂ ਤਾਂ ਮੁਫਤ ਹੀ ਕੰਮ ਹੋ ਗਿਆ ਹੈ।

ਰਸੀਲਾ ਮੱਲ ਜਦ ਰੋਟੀ ਖਾਣ ਗਿਆ ਤਾਂ ਲਾਲਾ ਨੇ ਪੁਛਿਆ ਦਸ ਭਈ ਇਸ ਦੀ ਤਨਖਾਹ ਤੇਰੇ ਜਿੰਨੀ ਕਰੀਏ ਯਾ ਕੁਝ ਵਧੀਕ।

ਹੁਣ ਖਿਆਲੀ ਨੇ ਸਿਰ ਨੀਵਾਂ ਪਾਕੇ ਕਿਹਾ ਜੀ ਮੈਂ ਗਲਤੀ ਕੀਤੀ ਮਾਫ ਕਰੋ। ਇਸਦਾ ਕੰਮ ਇਹੋ ਕਰ ਸਕਦਾ ਹੈ।

*ਭਾਵ - ਬਾਹੂ ਪਰਾਕ੍ਰਮ ਦਾ ਬਲਕਾਰ,*
*ਬੁਧਿ ਬਲ ਅਗੇ ਜਾਵੇ ਹਾਰ।*
*ਤੇਸ਼ਾ ਪਰਬਤ ਸਕੇ ਨ ਢਾਇ,*
*ਚਿਣਗ ਬਰੂਦੀ ਜੜੋਂ ਉਡਾਇ।*

ਜੋਧਾ ਕਰ ਨ ਸਕੇ ਜੋ ਕਾਰ,
ਸੁਘੜ ਓਸ ਨੂੰ ਲਏ ਨਿਵਾਰ।
ਬੁਧਿ ਤਖਤ ਪਰ ਰਾਜ ਕਮਾਵੇ,
ਬਲ ਉਸਦੇ ਘਰ ਭਾਰ ਉਠਾਵੇ।



ਅੱਸੂ ਦਾ ਮਹੀਨਾ, ਸਵੇਰ ਦਾ ਪਹਿਰ, ਹਰੇ ਹਰੇ ਦਰਖਤ ਤੇ ਠੰਢੀ ਠੰਢੀ ਹਵਾ ਮੁਰਦਿਆਂ ਨੂੰ ਜਿੰਦ ਪਾ ਰਹੀ ਹੈ, ਇਸ ਵੇਲੇ ਦੋ ਮਾਛੀ ਅਪਣਾ ਜਾਲ ਸੰਭਾਲੀ ਦਰਜਾ ਵਲ ਜਾ ਰਹੇ ਹਨ, ਗਲਾਂ ਬਾਤਾਂ ਕਰਦੇ ਥੋੜੀ ਦੇਰ ਵਿਚ ਹੀ ਦਰਜਾ ਪਰ ਪੁਜ ਗਏ ਸਾਈਂ ਦਾ ਨਾਂ ਲੈਕੇ ਜਾਲ ਸੁਟੇ ਮਛੀ ਢੇਰ ਆ ਗਈ, ਪਰ ਹਿਰਸ ਦਾ ਪੇਟ ਵਡਾ ਹੁੰਦਾ ਹੈ, ਖਿਆਲ ਹੋਇਆ ਜਾਲ ਏਥੇ ਸੁਟੋ ਤੇ ਜਰਾ ਆਰਾਮ ਕਰਕੇ ਹੋਰ ਮਛੀ ਕਢਾਂਗੇ।

ਇਸ ਸਾਰੇ ਕਰਤਬ ਨੂੰ ਇਕ ਰੁਖ ਪਰ ਬੈਠਾ ਬੰਦਰ ਸਵੇਰ ਤੋਂ ਹੀ ਦੇਖਦਾ ਰਿਹਾ ਸੀ। ਬੰਦਰ ਭੀ ਇਕ ਖਚਰਾ ਦੂਜੇ ਨਕਲੀਆ, ਉਸਨੇ ਆਪਣੇ ਜੀ ਵਿਚ ਸਾਰੀ ਕਾਰੀਗਰੀ ਮਛੀਆਂ ਫੜਨ ਦੀ ਸਿਖ ਲਈ ਸੀ, ਪਰ ਕਚੀਚੀਆਂ ਇਸ ਗੱਲੇ ਆਉਂਦੀਆਂ ਸਨ ਕਿ ਆਪਣੇ ਪਾਸ ਜਾਲ ਨਹੀਂ। ਜੇ ਜਾਲ ਮਿਲ ਜਾਏ ਤਾਂ ਹੁਣੇ ਮਛੀਆਂ ਦਾ ਉਸਤਾਦ ਬਣ ਜਾਵਾਂ।

ਮਾਛੀਆਂ ਦਾ ਆਰਾਮ ਵਾਸਤੇ ਲੇਟਣਾ ਬੰਦਰ ਦੇ ਭਾਣੇ ਕਿਸਮਤ ਜਾਗੀ, ਦੇਰ ਕਾਹਦੀ ਸੀ, ਦਰਖਤ ਦੇ ਉਤੋਂ ਹੀ ਇਕ ਲੰਮੀ ਛਾਲ ਮਾਰਕੇ ਜਾਲ ਦੇ ਲਾਗੇ ਜਾ ਰਿਹਾ। ਹੁਣ ਦਿਮਾਗ ਵਿਚ ਕਾਰੀਗਰੀ ਦਾ ਘਮੰਡ ਤੇ ਹਥ ਵਿਚ ਤਜਰਬੇ ਦਾ ਸਾਮਾਨ, ਠੱਲਿਆ ਕੌਣ ਰਹੇ, ਝਟ ਜਾਲ ਦੇ ਉਦਾਲੇ ਜਾ ਹੋਏ। ਸਿਰੇ ਦੀ ਰਸੀ ਤਾਂ ਲਭੀ ਨਾ, ਵਿਚਕਾਰੋਂ

ਹੀ ਚੁਕ ਲਿਆ ਪਰ ਬਦ ਕਿਸਮਤੀ ਨਾਲ ਤਿਖੇ ਤਿਖੇ ਪੈਰਾਂ ਦੇ ਨਹੁੰ ਜਾਲ ਦੇ ਛੇਕਾਂ ਵਿਚ ਫਸ ਗਏ, ਇਕ ਕਢੇ ਦੂਆ ਪੈ ਜਾਪੇ। ਮਛੀਆਂ ਤਾਂ ਹਾਲੇ ਕਦੋਂ ਫਸਦੀਆਂ ਆਪ ਹੀ ਐਸੀ ਉਲਝਨ ਵਿਚ ਪਏ ਕਿ ਨਿਕਲਣਾ ਔਖਾ ਹੋ ਗਿਆ, ਜੀ ਵਿਚ ਹੌਸਲਾ ਸੀ ਕਿ ਮਛੀਆਂ ਦਾਤਾਂ ਮੈਂ ਹੁਣੇ ਢੇਰ ਲਾ ਲਵਾਂਗਾ ਪਰ ਐਹ ਜਰਾ ਫਸੌਤੀ ਹਟ ਲਵੇ। ਨਰਮੀ ਨਾਲ ਜਦ ਜਾਲ ਗਲੋਂ ਲਹਿੰਦਾ ਨਾ ਦਿਸਿਆ ਤਾਂ ਚਲਾਕੀ ਤੋਂ ਕੰਮ ਲਿਆ। ਦਬਾਕੇ ਨੱਚਿਆ ਟਪਿਆ, ਇਧਰ ਉਧਰ ਹੋਇਆ, ਜਿਉਂ ਜਿਉਂ ਟਪੇ ਜਾਲ ਭੁੜਕ ਕੇ ਉਤੇ ਦੂਹਰਾ ਹੁੰਦਾ ਜਾਵੇ ਅੰਤ ਏਹ ਹੋਇਆ ਕਿ ਘੁਘੀ ਦੀ ਤਰਾਂ ਜਾਲ ਵਿਚ ਫਸ ਕੇ ਹਿਲਣ ਜੁਲਣ ਜੋਗਾ ਵੀ ਨਾ ਰਿਹਾ।

ਕਿਸ ਤਰਾਂ ਕਰੀਏ ਭਈ ਏਹ ਜਾਲ ਤਾਂ ਛੱਡਦਾ ਨਹੀਂ ਦਿਸਦਾ, ਕਿਤੇ ਮਾਛੀ ਆ ਗਏ ਤਾਂ ਹੋਰ ਬੇ ਇਜ਼ਤੀ ਹੋਣ ਦਾ ਡਰ ਹੈ। ਭਲਾ ਨਸ ਕੇ ਦੇਖਾਂ, ਮਰ ਮਰਕੇ ਹਥ ਪੈਰ ਹਿਲਾਏ ਜਾਲ ਵੀ ਤੁਰ ਪਿਆ ਪਰ ਕੁੰਡੀਆਂ ਬੰਦਰ ਦੇ ਅਪਣੇ ਭਾਰ ਨਾਲੋਂ ਭਾਰੀਆਂ ਸਨ, ਥੱਕ ਕੇ ਰਹਿ ਗਿਆ।

ਇੰਨੇ ਚਿਰ ਨੂੰ ਮਾਛੀ ਮੁੜ ਆਏ, ਦੇਖਣ ਕੀ ਮੱਛੀ ਦੀ ਥਾਂ ਮਛਾ ਫਸਿਆ ਪਿਆ ਹੈ। ਹੁਣ ਜੇ ਨਰਮੀ ਕਰਦੇ ਹਨ ਤਾਂ ਬਾਂਦਰ ਵਢਦਾ ਤੇ ਜਾਲ ਜਾਂਦਾ ਹੈ, ਇਸ ਲਈ ਸੋਟਿਆਂ ਨਾਲ ਸਿਰ ਚਿਥ ਕੇ ਹੀ ਮਾਮਲਾ ਸਾਫ ਕਰਨਾ ਪਿਆ।

*ਭਾਵ* –

*ਜਿਸ ਕਾਰਜ ਵਲ ਹਥ ਪਸਾਰੇ,*
*ਪਹਿਲੇ ਅਪਨਾ ਆਪ ਵਿਚਾਰੇ।*
*ਦੇਖ ਕਿਸੇ ਦੇ ਮਹਿਲ ਮੁਨਾਰੇ,*

ਟੱਕਰ ਮਾਰ ਨ ਸਿਰ ਨੂੰ ਪਾੜੇ।
ਜਿਸਦਾ ਕੰਮ ਉਹੋ ਹੀ ਕਰੇ,
ਰੀਸਾਂ ਨਾਲ ਨ ਕਾਰਜ ਸਰੇ।
ਅਪਨਾ ਵਿਤ ਅਰ ਅਗਲੀ ਕਾਰ,
ਭਲੀ ਭਾਂਤ ਜਦ ਲਈ ਵਿਚਾਰ।
ਤਦ ਉਸਦੇ ਵਲ ਪੈਰ ਵਧਾਵੇ,
ਨਹੀਂ ਤਾਂ ਚੁਪ ਕੀਤਾ ਮੁੜ ਆਵੇ।
ਹਰ ਪਾਸੇ ਵਲ ਝਾਤੀ ਮਾਰੇ,
ਭਲੇ ਬੁਰੇ ਗੁਣ ਦੋਖ ਚਿਤਾਰੇ।
ਬਿਨ ਟੋਹੇ ਜੋ ਤਟ ਪਰ ਜਾਨ,
ਖੋਭੇ ਦੇ ਵਿਚ ਲੱਤ ਫਸਾਨ।



ਇਕ ਸ਼ਿਕਾਰੀ ਬੰਦੂਕ ਲਈ ਜੰਗਲ ਵਿਚ ਪੰਛੀ ਮਾਰਦਾ ਫਿਰਦਾ ਸੀ। ਫਿਰਦੇ ਫਿਰਦੇ ਨੇ ਇਕ ਚਿੜੀ ਵਲ ਬੰਦੂਕ ਜੋੜੀ, ਚਿੜੀ ਬੋਲੀ, ਵੇ ਭਾਈ ! ਮੈਂ ਟਕੇ ਭਰ ਦਾ ਜਨੌਰ, ਖਾਵੇਂਗਾ ਤਾਂ ਹਲਕ ਤਾਲੂ ਨਹੀਂ ਆਉਣਾ, ਵੇਚੇਂਗਾ ਤਾਂ ਮੁਠ ਛੋਲਿਆਂ ਦੀ ਨਹੀਂ ਲਭਣੀ। ਠਹਿਰ, ਤੇਰੀ ਅੱਜ ਕਿਸਮਤ ਚੰਗੀ ਹੈ, ਚਲ ਮੇਰੇ ਨਾਲ ਮੈਂ ਤੈਨੂੰ ਨੌ ਨਿਧੀ ਤੇ ਬਾਰਾਂ ਸਿਧੀ ਦਾ ਮਾਲਕ ਬਣਾਵਾਂ, ਪਰ ਸੋਚ ਰਖ ਕਿ ਜੇ ਚਿੜੀ ਦੀ ਜਿੰਦ ਨੂੰ ਗੁਜਿੰਦ ਅਪੜੀ ਤਾਂ ਸਾਰੀ ਦੌਲਤ ਤੇ ਪਾਣੀ ਫਿਰ ਜਾਵੇਗਾ। ਸ਼ਿਕਾਰੀ ਚੁਪ ਕਰਕੇ ਮਗਰ ਹੋ ਲਗਾ, ਚਿੜੀ ਨੇ ਇਕ ਨਦੀ ਤੇ ਪਹੁੰਚਕੇ ਗੋਤਾ ਲਾਇਆ ਤੇ ਇਕ ਬੜਾ ਸੁੰਦਰ ਰਤਨ ਕਢ ਲਿਆਂਦਾ।

ਮੂਰਖ ਸ਼ਿਕਾਰੀ ਨੂੰ ਪ੍ਰਸੰਨਤਾ ਹੋਣ ਦੀ ਥਾਂ ਲਾਲਚ ਨੇ ਵਿਗਾੜ ਦਿਤਾ। ਬੋਲਿਆ, ਹੂੰ ! ਇਕ ਨੂੰ ਮੈਂ ਕੀ ਕਰਾਂ, ਇਕ ਹੋਰ ਲਿਆਕੇ ਦੇਵੇਂ ਤਾਂ ਵਾਹਵਾ ਨਹੀਂ ਤਾਂ ਲਗੀਊ ਬੰਦੂਕ ਚਲਣ। ਚਿੜੀ ਫੜ ਫੜਾਈ, ਆਪਣੇ ਗਲ ਆਪ ਮੁਸੀਬਤ ਪਾਈ, ਉਲਟੀ ਸਿਰ ਨੂੰ ਆਈ। ਬੋਲੀ, ਲੈ ਵੇ ਭਾਈ ਮੈਂ ਫੇਰ ਜਾਨੀ ਹਾਂ, ਗੋਤਾ ਮਾਰ ਕੇ ਖਾਲੀ ਨਿਕਲ ਆਈ। ਸ਼ਿਕਾਰੀ ਬੋਲਿਆ ਕਿਕੂੰ ਹੋਈ? ਚਿੜੀ ਨੇ ਕਿਹਾ ਲਿਆ ਅਗਲਾ ਜਵਾਹਰ ਮੈਂ ਉਸੇ ਦੇ ਨਾਲਦਾ ਲਿਆਵਾਂ, ਸ਼ਿਕਾਰੀ ਨੇ ਲਾਲਚ ਦੇ ਮਾਰੇ ਓਹ ਵੀ ਦੇ ਦਿਤਾ। ਹੁਣ ਚਿੜੀ ਹੱਸ ਕੇ ਕਿਹਾ ਮੂਰਖ ਮਾਹਣੂੰ ਤੂੰ ਇਸ ਪ੍ਰਾਪਤੀ ਨੂੰ ਸਬਰ ਸ਼ੁਕਰ ਨਾਲ ਧੰਨ ਭਾਗ ਜਾਣਕੇ ਸ੍ਵੀਕਾਰ ਨਹੀਂ ਕੀਤਾ, ਸਗੋਂ ਅਪਣੀ ਬੰਦੂਕ ਦੀ ਹੈਂਕੜ ਨਾਲ ਆਯਾ ਸਮਝਦਾ ਹੈਂ। ਮੈਂ ਤੈਨੂੰ ਗਰੀਬ ਜਾਣ ਕੇ ਤਰਸ ਕੀਤਾ ਸੀ ਪਰ ਤੂੰ ਇਸ ਭਲ ਨੂੰ ਪਚਾਣ ਦੇ ਯੋਗ ਨਹੀਂ ਨਿਕਲਿਆ। ਇਹ ਮਾਣਕ ਕਿਸੇ ਹੋਰ ਅਧਿਕਾਰੀ ਪਾਸ ਜਾਏਗਾ ਤੂੰ ਅਪਣੀ ਬਾਹਵਾਂ ਦਾ ਬਲ ਲਾਕੇ ਵੇਖ ਲੈ ਮੈਂ ਚਲੀ ਹਾਂ। ਇਹ ਕਹਿੰਦੀ ਕਹਿੰਦੀ ਉਡਾਰੀ ਮਾਰ ਕੇ ਦਰਯਾ ਦੇ ਪਾਰਲੇ ਕੰਢੇ ਜਾ ਰਹੀ। ਸ਼ਿਕਾਰੀ ਹੋਰੀ ਬੰਦੂਕ ਦੇ ਘੋੜੇ ਨੂੰ ਨਪਦੇ ਨਪਦੇ ਗਸ਼ ਖਾਕੇ ਜਾ ਪਏ।

*ਭਾਵ -*

*ਭਾਗਾਂ ਦੀ ਰੱਤੀ ਨੂੰ ਤਜ ਕੇ ਜੋ*
*ਤੋਲੇ ਵਲ ਧਾਵੇ।*
*ਪਿਛੋਂ ਕੁੱਤਾ ਚੁਕ ਲਵੇ ਅਰ ਅਗੋਂ ਹਥ ਨ ਆਵੇ।*
*ਜੋ ਕੁਝ ਦਾਤ ਈਸ਼੍ਵਰੀ ਹੋਵੇ*
*ਉਸ ਥੀਂ ਠਰੇ ਨ ਸੀਨਾ।*

ਉਹ ਸੀਨਾ ਹੈ ਪਰਮ ਕਮੀਨਾ, ਪਾਉਗਾ ਠੰਢ ਰਤੀ ਨਾ।
ਧੰਨਵਾਦ ਦੀ ਵਾਦੀ ਦਾ ਜਿਸ ਮਨ ਵਿਚ ਪਰਚਾ ਨਾਹੀਂ।
ਉਹ ਹਿਰਦਾ ਨਹਿ ਸਾਂਤ ਹੋਇਗਾ ਲਖ ਕਰੋੜਾਂ ਮਾਂਹੀ।
ਖੰਨੀ ਖਾ ਜੋ ਖੰਨੀ ਦੇਵੇ, ਸ਼ੁਕਰ ਕਰੇ ਅਰ ਰੱਜੇ।
ਉਸਦੇ ਉਹ ਪਿਆਰਾ ਆਪੇ ਸਾਰੇ ਪੜਦੇ ਕੱਜੇ।



ਸੁਕਰਾਤ ਹਕੀਮ ਦੀ ਬਾਬਤ ਇਕ ਕਹਾਣੀ ਮਸ਼ਹੂਰ ਹੈ ਕਿ ਜਿਸ ਤਰਾਂ ਅਜ ਕਲ ਸ਼ਹਿਰਾਂ ਦੀਆਂ ਕਮੇਟੀਆਂ ਵਿਚ ਆਮ ਪਰਜਾ ਦੀ ਰਾਇ ਨਾਲ ਸ਼ਹਿਰ ਦੇ ਪਿਤਾ (ਮੈਂਬਰ ਕਮੇਟੀ) ਚੁਣੇ ਜਾਂਦੇ ਹਨ, ਇਸੇ ਤਰਾਂ ਉਸ ਜਮਾਨੇ ਵਿਚ ਭੀ ਨਗਰਾਂ ਵਿਚ ਪ੍ਰਤੀਨਿਧ ਥਾਪੇ ਜਾਂਦੇ ਸੇ। ਇਕੇਰਾਂ ਦੀ ਗੱਲ ਹੈ ਕਿ ਇਥਿਨਸ ਸ਼ਹਿਰ ਵਿਚ ਮੈਂਬਰਾਂ ਦੀ ਚੋਣ ਹੋਣ ਵਾਲੀ ਸੀ, ਹੋਰ ਲੋਕਾਂ ਦੇ ਨਾਲ ਇਕ ਬਿਲਕੁਲ ਅਨਪੜ੍ਹ ਧਨਾਢ ਪੁਰਸ਼ ਨੇ ਭੀ ਉਮੈਦਵਾਰਾਂ ਵਿਚ ਅਪਨਾ ਨਾਮ ਲਿਖਾ ਦਿਤਾ। ਇਸ ਭਲੇ ਪੁਰਸ਼ ਨੂੰ ਅਪਣੀ ਲਿਆਕਤ ਵਿਦਜਾ ਯਾ ਵਾਕਫੀਅਤ ਦਾ ਭਰੋਸਾ ਤਾਂ ਬਿਲਕੁਲ ਨਹੀਂ ਸੀ ਹਾਂ ਲਛੋ ਮਾਈ ਦੇ ਪ੍ਰਤਾਪ ਨਾਲ ਖਜਾਲ ਸੀ ਜੋ ਚਾਹਾਂਗੇ ਕਰਾ ਲਵਾਂਗੇ, ਆਮ ਗਰੀਬ ਪਬਲਕ ਪਾਸੋਂ ਅਪਣੀ ਦੌਲਤ ਦਾ ਦਬਾਉ ਨਾਲ ਹਾਂ ਕਰਵਾ ਲੈਣੀ ਇਕ ਛੂਮੰਤ੍ਰ ਵਾਲੀ ਖੇਡ ਜਾਪਦੀ ਸੀ, ਅਰ ਸਚਮੁਚ ਉਸਨੇ ਮੈਂਬਰ ਹੋਕੇ ਸ਼ਹਿਰ ਲਈ ਦੁਖਦਾਈ ਹੋ ਹੀ ਜਾਣਾ ਸੀ ਜੇ ਸੁਕਰਾਤ ਵਰਗਾ ਸਿਆਣਾ ਤੇ ਨੀਤੀ ਨਿਪੁੰਨ ਪੁਰਸ਼ ਐਥੇਨਿਸ ਵਿਚ ਨਾ ਹੁੰਦਾ। ਸੁਕਰਾਤ ਨੂੰ ਇਹ ਗੱਲ ਚੁਭੀ ਅਰ ਉਹ

ਚੁਪ ਕੀਤਾ ਉੱਠ ਕੇ ਉਸ ਦੌਲਤ ਮੰਦ ਪਾਸ ਪਹੁੰਚਾ, ਉਸਨੇ ਅਗੋਂ ਬੜੇ ਅਦਬ ਨਾਲ ਸੁਆਗਤ ਕੀਤਾ ਅਰ ਅਪਣੇ ਯੋਗ ਕੋਈ ਸੇਵਾ ਪੁਛੀ।

ਸੁਕਰਾਤ-ਮੈਨੂੰ ਕੇਵਲ ਆਪ ਨਾਲ ਇਕ ਮਾਮੂਲੀ ਕੰਮ ਸੀ, ਆਸ਼ਾ ਹੈ ਆਪ ਖਿਮਾਂ ਕਰੋਗੇ। ਮੈਂ ਸੁਣਿਆ ਹੈ ਆਪ ਨੇ ਅਜ ਕਲ ਇਸ ਸ਼ਹਿਰ ਦੇ ਮੈਂਬਰ ਕਮੇਟੀ ਬਣਨ ਦੀ ਇਛਾ ਪ੍ਰਗਟ ਕੀਤੀ ਹੈ, ਆਸ਼ਾ ਹੈ ਆਪ ਮੇਰੇ ਇਸ ਪ੍ਰਸ਼ਨ ਨੂੰ ਹਲ ਕਰ ਸਕੋਗੇ ਕਿ ਇਸ ਸਾਲ ਇਥੋਂ ਦੀ ਕਮੇਟੀ ਨੇ ਅਰੋਗਤਾ ਵਧਾਣ ਵਾਲੀ ਮਦ ਵਿਚ ਕਿੰਨਾਂ ਖਰਚ ਕੀਤਾ ਹੈ?

ਧਨਾਢ : ਜੀ ਮੈਨੂੰ ਤਾਂ ਕੁਛ ਪਤਾ ਨਹੀਂ।

ਸੁਕਰਾਤ : ਸੁਖ, ਪਰ ਇਹ ਤਾਂ ਆਪ ਨੂੰ ਪਤਾ ਹੋਵੇਗਾ ਹੀ ਕਿ ਇਸ ਸਾਲ ਕਮੇਟੀ ਨੇ ਅਪਣੇ ਬਾਲਕਾਂ ਦੀ ਵਿਦਜਾ ਵਾਸਤੇ ਕੀ ਖਰਚ ਕੀਤਾ ਹੈ?

ਧਨਾਢ : ਜੀ ਮੈਨੂੰ ਇਹ ਭੀ ਮਾਲੂਮ ਨਹੀਂ।

ਸੁਕਰਾਤ : ਕੋਈ ਡਰ ਨਹੀਂ, ਆਪ ਨੇ ਖਜਾਲ ਨਾ ਕੀਤਾ ਹੋਵੇਗਾ, ਪਰ ਇਹ ਤਾਂ ਜਰੂਰ ਯਾਦ ਹੋਵੇਗਾ ਕਿ ਚੁੰਗੀ ਦੇ ਮਹਿਕਮੇ ਵਿਚ ਕਮੇਟੀ ਨੂੰ ਕਿੰਨਾ ਕੁ ਰੁਪਯਾ ਵਸੂਲ ਹੋਯਾ ਹੈ?

ਧਨਾਢ : (ਸ਼ਰਮਿੰਦਾ ਜਿਹਾ ਹੋਕੇ) ਜੋ ਕੁਝ ਆਪ ਪੁਛ ਰਹੇ ਹੋ ਮੈਨੂੰ ਇਨ੍ਹਾਂ ਗਲਾਂ ਦਾ ਬਿਲਕੁਲ ਪਤਾ ਨਹੀਂ।

ਸੁਕਰਾਤ : ਤੁਸੀਂ ਖਫਾ ਨਾ ਹੋਵੋ, ਜੇ ਉਹ ਗੱਲਾਂ ਯਾਦ ਨਹੀਂ ਤਾਂ ਇਹ ਤਾਂ ਜਰੂਰ ਪਤਾ ਹੀ ਹੋਵੇਗਾ ਕਿ ਇਸੇ ਸਾਲ ਜੋ ਸਾਡੀ ਕਮੇਟੀ ਨੇ ਨਵੇਂ ਕਾਜਦੇ ਬਣਾਏ ਸਨ ਉਨ੍ਹਾਂ ਨਾਲ ਸ਼ਹਿਰ ਦੀ ਪਰਜਾ ਨੂੰ ਸੁਖ ਹੋਯਾ ਯਾ ਕਲੇਸ਼?

ਧਨਾਢ ਨੇ ਸੜ ਕੇ ਕਿਹਾ ਜੀ ਮੈਨੂੰ ਇਸਦਾ ਭੀ ਪਤਾ ਨਹੀਂ।

ਸੁਕਰਾਤ ਨੇ ਜਿਸ ਮਤਲਬ ਲਈ ਗੱਲ ਛੇੜੀ ਸੀ ਉਹ ਹਲ ਹੋ ਚੁਕੀ ਸੀ, ਇਸ ਲਈ ਉਸਨੂੰ ਹੋਰ ਚਿੜਾਉਣਾ ਛਡ ਕੇ ਪੁਛਣ ਲਗਾ ਫਿਰ ਮਿਤ੍ਰ ਜੀ ! ਮੈਨੂੰ ਇਕ ਪ੍ਰਸ਼ਨ ਕਰਨ ਦੀ ਆਗਜਾ ਦਿਓ ਕਿ ਜਦ ਆਪ ਨੂੰ ਸ਼ਹਿਰ ਦੇ ਦੁਖ ਸੁਖ, ਨਫੇ ਨੁਕਸਾਨ ਦੀ ਕੋਈ ਖਬਰ ਹੀ ਨਹੀਂ ਅਰ ਨਾ ਆਪ ਦੀ ਤਬੀਅਤ ਇਨ੍ਹਾਂ ਝਮੇਲਿਆਂ ਵਿਚ ਪੈਣਾ ਪਸੰਦ ਕਰਦੀ ਹੈ ਤਦ ਆਪ ਹੀ ਨਿਆਂ ਕਰਕੇ ਦਸੋ ਜੋ ਆਪ ਦਾ ਮਜੂਨਸਪਲ ਕਮਿਸ਼ਨਰ ਹੋਣ ਦੀ ਅਭਿਲਾਖਾ ਕਰਨਾ ਕਿਥੋਂ ਤਕ ਠੀਕ ਹੈ ਅਰ ਆਪਦਾ ਮੈਂਬਰ ਕਮੇਟੀ ਬਣ ਜਾਣਾ ਸ਼ਹਿਰ ਨਿਵਾਸੀਆਂ ਲਈ ਕਿੰਨਾ ਕੁ ਸੁਖਦਾਈ ਸਾਬਤ ਹੋ ਸਕੇਗਾ?

ਅਮੀਰ ਨੇ ਸ਼ਰਮ ਨਾਲ ਸਿਰ ਨੀਵਾਂ ਕਰ ਲਿਆ ਅਰ ਕਿਹਾ ਸ੍ਵਾਮੀ ਜੀ ਮੈਂ ਅਪਣੀ ਇਸ ਗਲ ਲਈ ਆਪ ਪਾਸੋਂ ਖਿਮਾਂ ਮੰਗਦਾ ਹਾਂ ਜੋ ਮੈਂ ਇਕ ਕੰਮ ਨੂੰ ਬਾਵਜੂਦ ਉਸਦੇ ਅਯੋਗ ਅਰ ਨਾਲਾਇਕ ਹੋਣ ਦੇ ਹਥ ਵਿਚ ਲੈਣ ਲਈ ਯਤਨ ਕਰਨ ਵਿਚ ਕੀਤੀ। ਮੈਂ ਆਪ ਨੂੰ ਨਿਸਚਾ ਦਿਵਾਉਂਦਾ ਹਾਂ ਕਿ ਹੁਣੇ ਹੀ ਮੈਂ ਕਮੇਟੀ ਦੇ ਦਫਤਰ ਵਿਚ ਜਾਕੇ ਅਪਣੀ ਅਰਜੀ ਵਾਪਸ ਲੈ ਆਵਾਂਗਾ।

*ਭਾਵ* –

*ਜਿਸ ਸੇਵਾ ਦੇ ਯੋਗ ਨ ਹੋਇ,*
*ਉਸ ਵਿਚ ਪੈਰ ਧਰੇ ਜੋ ਕੋਇ।*
*ਕੰਮ ਨ ਕੋਈ ਸਕੇ ਨਿਭਾਇ,*
*ਹਾਸੋ ਹੀਣਾ ਚੋਟਾਂ ਖਾਇ।*
*ਨਾ ਸੰਸਾਰ ਪਤੀਣਾ ਜਾਇ,*

ਆਪ ਨ ਸੇਵਾ ਦਾ ਰਸ ਆਇ।
ਤਾਂਤੇ ਕਢਣ ਲਗੇ ਬੋਲ,
ਅਪਨੀ ਸਾਮ੍ਰਥ ਲਈਏ ਤੋਲ।
ਮਣ ਭਰ ਬਲ ਜੇ ਹੋਵੇ ਪੱਲੇ
ਤੀਹ ਸੇਰਾਂ ਦੀ ਪੰਡ ਉਥੱਲੇ।
ਪਰ ਜੇ ਹੋਵੇ ਹਿੰਮਤ ਸੇਰ
ਦਸ ਸੇਰਾਂ ਦਾ ਛੇੜੇ ਢੇਰ।
ਨਿਰੀ ਮੁਕਾਲਕ ਬਿਨ ਕੁਛ ਨਾਂਹਿ
ਮਿਲਸੀ ਏਸ ਦਲਾਲੀ ਮਾਹਿ।
ਮੋਤੀ ਪਰਖਣ ਵਾਸਤੇ
ਚਾਹੀਏ ਨਜ਼ਰ ਸਰਾਫ।
ਮੱਛੀ ਵੇਚਣ ਵਾਲੜਾ
ਬ੍ਰਿਥਾ ਨ ਮਾਰੇ ਲਾਫ।



ਇਕ ਸ਼ਾਹੂਕਾਰ ਦੇ ਘਰੋਂ ਹਜ਼ਾਰ ਰੁਪਏ ਦੀ ਥੈਲੀ ਚੋਰੀ ਹੋ ਗਈ, ਠਾਣੇ ਰਿਪੋਰਟ ਕੀਤੀ ਗਈ ਪਤਾ ਲਗਾ ਕਿ ਨਾ ਤਾਂ ਸੰਨ੍ਹ ਲਗੀ ਹੈ ਨਾ ਜੰਦਰਾ ਟੁਟਾ ਨਾ ਚੋਰ ਦਾ ਖੁਰਾ ਮਿਲਦਾ ਹੈ ਫਿਰ ਚੋਰੀ ਹੋਈ ਤਾਂ ਕਿਵੇਂ ਹੋਈ? ਜਿਸ ਸੰਦੂਕ ਵਿਚੋਂ ਥੈਲੀ ਗਈ ਹੈ ਉਥੇ ੪ ਥੈਲੀਆਂ ਹੋਰ ਵੀ ਸਨ ਪਰ ਓਹ ਪਈਆਂ ਰਹੀਆਂ ਸਨ।

ਕੁਤਵਾਲ ਨੇ ਅਪਣੀ ਰਪੋਰਟ ਕਾਜ਼ੀ ਪਾਸ ਕੀਤੀ ਕਿ ਚੋਰੀ ਘਰ ਵਿਚੋਂ ਹੋਈ ਹੈ ਬਾਹਰੋਂ ਕੋਈ ਨਹੀਂ ਆਯਾ। ਕਾਜ਼ੀ ਨੇ ਹੁਕਮ ਦਿਤਾ ਸਾਰੇ ਘਰ ਦੇ ਆਦਮੀ ਪੇਸ਼ ਕਰੋ। ਫਰਦ ਪੇਸ਼ ਹੋਈ।

੧ ਮਾਲਕ

੨ ਉਸਦੀਆਂ ਤੀਵੀਆਂ

੨ ਟਹਿਲਨਾਂ

੧ ਖਾਜਾ ਸਰਾ।

੫ ਨੌਕਰ

ਗੱਲ ਕੀ ਹਛੀ ਚੌਖੀ ਧਾੜ ਸੀ ਜਿਸ ਨੂੰ ਕਾਜ਼ੀ ਨੇ ਸਾਹਮਣੇ ਸੱਦ ਕੇ ਇਕ ਇਕ ਲਾਠੀ ਇਕੋ ਜਿੰਨੀ ਮਿਣ ਕੇ ਦੇ ਦਿਤੀ ਅਰ ਨਾਲ ਹੀ ਕਹਿ ਦਿਤਾ ਕਿ ਜੇਹੜਾ ਚੋਰ ਹੋਵੇਗਾ ਉਸ ਦੀ ਲਾਠੀ ਰਾਤ ਨੂੰ ਇਕ ਉਂਗਲ ਵਧ ਜਾਵੇਗੀ, ਇਕ ਦੂਸਰਾ ਲਾਠੀ ਨੂੰ ਨਾ ਰਲਾਵੇ ਨਾ ਦਿਖਾਵੇ ਜਿਉਂ ਕੀ ਤਿਉਂ ਕਲ ਮੇਰੇ ਪਾਸ ਪੇਸ਼ ਕਰੋ।

ਰਾਤ ਪਈ ਚੋਰ ਨੇ ਸੋਚਿਆ ਲਾਠੀ ਮੇਰੀ ਵਧ ਜਾਣੀ ਹੈ ਅਰ ਕਾਜ਼ੀ ਨੇ ਫੜ ਲੈਣਾ ਹੈ ਹੋਵੇ ਨਾ ਤਾਂ ਜਿੰਨੀ ਉਸਨੇ ਵਧਣਾ ਹੈ ਉਨੀ ਮੈਂ ਘਟਾ ਛਡਾਂ। ਆਰੀ ਲੈਕੇ ਇਕਲਵਾਂਜੇ ਬੈਠ ਉਂਗਲ ਭਰ ਲਾਠੀ ਮਲਕੜੇ ਜਿਹੇ ਕੱਟ ਦਿੱਤੀ।

ਸਵੇਰੇ ਪੇਸ਼ੀ ਹੋਈ ਸਭਦੀਆਂ ਲਾਠੀਆਂ ਮੇਚੀਆਂ ਗਈਆਂ ਚੋਰ ਹੋਰਾਂ ਦੀ ਲਾਠੀ ਦਾ ਸਿਰ ਦੂਰੋਂ ਹੀ ਨੀਵਾਂ ਨੀਵਾਂ ਜਾਪਣ ਲਗ ਪਿਆ। ਕਾਜ਼ੀ ਨੇ ਕਿਹਾ ਫੜ ਲਓ ਐਸ ਮਰਦੂਦ ਨੂੰ।

*ਭਾਵ –*

*ਕੀਤੇ ਪਾਪ ਦਾ ਆਪ ਹੀ ਤਾਪ ਚੜ੍ਹਦਾ*
*ਕੋਈ ਬਾਹਰੋਂ ਆਣ ਨਾ ਕਹੇ ਭਾਵੇਂ।*
*ਹਿਰਦਾ ਆਪਣਾ ਆਪ ਫਿਟਕਾਰ ਦੇਵੇ*
*ਬੂਹੇ ਮਾਰ ਕੇ ਬੈਠ ਭੀ ਰਹੇ ਭਾਵੇਂ।*
*ਭਾਹ ਭੁੰਨਦੀ (ਢਡ ਤੋਂ ਉਠ ਕੇ ਹੀ*

ਕੋਈ ਬਾਹਰੋਂ ਆਣ ਨਾ ਦਹੇ ਭਾਵੇਂ
ਰਾਸ ਰੁੜ੍ਹੇ ਜੋ ਜੁੜੇ ਕੁਸੱਤ ਕੀਤੇ
ਨਦੀ ਪਰਬਤੋਂ ਵਹੇ ਨਾ ਵਹੇ ਭਾਵੇਂ।



ਸਰ ਆਇਜ਼ਿਕ ਨਜੂਟਨ ਇਕ ਪ੍ਰਸਿੱਧ ਜਜੋਤਸ਼ ਵਿਦਜਾ ਦਾ ਪੰਡਤ ਗੁਜ਼ਰਿਆ ਹੈ। ਉਸ ਦੀ ਬਾਬਤ ਲਿਖਜਾ ਹੈ ਕਿ ਇਕ ਵਾਰ ਉਸਨੇ ਅਪਣੀਆਂ ਕਈ ਇਕ ਕਤਾਬਾਂ ਦੇ ਖਰੜੇ ਜਿਨਾਂ ਪਰ ਵਰਿਹਾਂ ਦੀ ਮੇਹਨਤ ਲਗੀ ਸ਼ੀ ਲਿਖ ਕੇ ਮੇਜ਼ ਪਰ ਰਖੇ ਹੋਏ ਸਨ ਤੇ ਲੰਪ ਜਗ ਰਿਹਾ ਸੀ। ਇਤਫਾਕ ਨਾਲ ਉੱਠਕੇ ਉਹ ਕਿਤੇ ਬਾਹਰ ਕੰਮ ਗਿਆ ਅਰ ਪੂਰਾ ੧ ਘੰਟਾ ਉਧਰ ਖਰਚ ਹੋ ਗਿਆ। ਜਦ ਉਹ ਮੁੜਕੇ ਆਯਾ ਤਾਂ ਕੀ ਦੇਖਦਾ ਹੈ ਜੋ ਲੰਪ ਮੇਜ਼ ਤੇ ਡਿੱਗਾ ਪਿਆ ਹੈ ਅਰ ਉਸਦੇ ਜਾਨ ਨਾਲੋਂ ਭੀ ਪਿਆਰੇ ਖਰੜੇ ਸੁਆਹ ਹੋਏ ਪਏ ਹਨ।

ਹਾਇ ! ਇਹ ਲੰਪ ਕਿਸਨੇ ਡੇਗਿਆ, ਕਮਰੇ ਵਿਚ ਤਾਂ ਕੋਈ ਨਹੀਂ, ਕਿਸਦੇ ਕਾਰੇ ਨੇ ਇਹ ਕਾਰਾ ਕਰ ਸੁਟਿਆ। ਕਰੀਬ ਸੀ ਕਿ ਨਜੂਟਨ ਨੂੰ ਇਸ ਚਿੰਤਾ ਨਾਲ ਗ਼ਸ਼ ਆ ਜਾਵੇ ਪਰ ਉਸਨੇ ਹੌਸਲਾ ਕੀਤਾ ਅਰ ਕੁਰਸੀ ਦਾ ਸਹਾਰਾ ਲੈਕੇ ਖੜੋ ਗਿਆ। ਹੱਛਾ ਹੁਣ ਜੋ ਸੜ ਗਏ ਹਨ ਓਹ ਸਾਬਤ ਨਹੀਂ ਹੋਣ ਲੱਗੇ, ਪਰ ਪਤਾ ਤਾਂ ਕਢਣਾ ਚਾਹੀਏ ਅੱਗ ਲੱਗੀ ਕਿਸ ਤਰਾਂ। ਦੇਖਦੇ ਦੇਖਦੇ ਉਸਦੀ ਨਜ਼ਰ ਅਪਣੇ ਪਾਲਤੂ ਕੁਤੇ ਪਰ ਪਈ, ਨਜੂਟਨ ਨੇ ਸੋਚਿਆ ਇਸ ਦੇ ਬਗੈਰ ਮੇਰੀ ਪੂੰਜੀ ਨੂੰ ਤਬਾਹ ਕਰਨ ਵਾਲਾ ਹੋਰ ਕੌਣ ਹੋ ਸਕਦਾ ਹੈ?

ਇਸ ਵੇਲੇ ਜੇ ਨਜੂਟਨ ਦੀ ਜਗਾ ਕੋਈ ਹੋਰ ਹੁੰਦਾ ਤਾਂ ਜਰੂਰ ਸੀ ਕਿ ਕੁਤੇ ਦੀਆਂ ਬੋਟੀਆਂ ਨੋਚ ਲੈਂਦਾ, ਪਰ ਨਹੀਂ, ਉਸਨੇ ਧੀਰਜ

ਨਾਲ ਇਸ ਨੁਕਸਾਨ ਨੂੰ ਜਰ ਲਿਆ ਤੇ ਇੰਨਾ ਹੀ ਕਿਹਾ, ਆਹ ! ਤੈਨੂੰ ਪਤਾ ਨਹੀਂ ਕਿ ਤੂੰ ਕੀ ਕੀਤਾ ਹੈਂ। ਪਰ ਇੰਨੀ ਸਿਖਜਾ ਜਰੂਰ ਸਿਖ ਲਈ ਕਿ ਮੂਰਖ ਦੀ ਸੰਗਤ ਨਾਲ ਜਦ ਕਦ ਹਾਨੀ ਹੀ ਹਾਨੀ ਹੁੰਦੀ ਹੈ, ਲਾਭ ਕਦੇ ਨਹੀਂ।

*ਭਾਵ - ਕਬਿੱਤ-ਨੀਚ ਦੇ ਪਿਆਰ ਨਾਲ ਹੋਇਗੀ ਹਮੇਸ਼ਾ ਹਾਨ,*
*ਲਾਭ ਦੀ ਕਦੰਤ ਕੋਈ ਆਸ ਦਿਲ ਧਾਰੇ ਨਾ।*
*ਮੂਰਖ ਦਾ ਸੰਗ ਸਦਾ ਤੰਗ ਕਰੇ*
*ਆਦਮੀ ਨੂੰ ਲੱਖ ਜੋਰ ਲਾਓ ਕੱਖ ਕਿਸੇ ਦਾ ਸੁਆਰੇ ਨਾ।*
*ਜਾਣੇ ਜੋ ਨਾ ਸਾਰ, ਕੀ ਵਿਚਾਰ ਸਕੇ ਹਾਣ ਲਾਂਭ,*
*ਦੁਖ ਸੁਖ ਦੂਜੇ ਉਤੇ ਝਾਤ ਕਦੇ ਮਾਰੇ ਨਾ।*
*ਬੁਧਿ ਹੀਨ ਨੀਚ ਸਦਾ ਡੋਬਦਾ ਹੈ ਮੰਝ ਧਾਰ,*
*ਲੱਕੜੀ ਨੂੰ ਲੋਹਾ ਕਦੇ ਪਾਣੀ ਵਿਚ ਤਾਰੇ ਨਾ।*



ਦੋ ਮੁੰਡਿਆਂ ਨੇ ਇਕ ਹੱਟੀ ਤੇ ਨੌਕਰੀ ਲਈ ਇਕੱਠੀ ਬਿਨਜ ਕੀਤੀ, ਇਨ੍ਹਾਂ ਦੋਹਾਂ ਮੁੰਡਿਆਂ ਵਿਚੋਂ ਇਕ ਦੂਜੇ ਕੋਲੋਂ ਵਡਾ, ਚੰਗੇ ਕਪੜੇ ਪਾਏ ਹੋਏ ਤੇ ਹਰ ਤਰਾਂ ਦੇ ਕੰਮ ਵਿਚ ਦੂਜੇ ਨਾਲੋਂ ਹੁਸ਼ਿਆਰ ਸੀ, ਤਾਂ ਵੀ ਵਾਪਾਰੀ ਨੇ ਨਿਕੇ ਨੂੰ ਵਡੇ ਕੋਲੋਂ ਪਸੰਦ ਕੀਤਾ। ਜਦ ਉਸਦੇ ਇਕ ਮਿਤ੍ਰ ਨੇ ਉਸਤੋਂ ਇਸਦਾ ਕਾਰਨ ਪੁਛਿਆ ਤਾਂ ਵਾਪਾਰੀ ਨੇ ਦਸਿਆ:-

ਜਿਸ ਵੇਲੇ ਉਹ ਦੋਵੇਂ ਮੁੰਡੇ ਨਿਯਤ ਸਮੇਂ ਤੇ ਇਕੱਠੇ ਆਏ ਉਸ ਵੇਲੇ ਮੈਂ ਆਪਣੇ ਘਰ ਦੇ ਬੂਹੇ ਵਿਚ ਖੜੋਤਾ ਸੀ ਅਤੇ ਉਸ ਵੇਲੇ ਇਕ ਵਿਚਾਰੀ ਗਰੀਬ ਕੁੜੀ ਗਲੀ ਵਿਚੋਂ ਲੰਘ ਰਹੀ ਸੀ, ਨੇਤ ਨਾਲ ਉਸਦਾ ਪੈਰ ਦੂਜੀ ਜਗਾ ਰਖਦਿਆਂ ਹੀ ਤਿਲਕ ਗਿਆ ਤੇ ਉਹ

ਚਿੱਕੜ ਵਿਚ ਡਿਗ ਪਈ। ਇਸ ਗਲ ਨੂੰ ਵੇਖਕੇ ਵਡਾ ਮੁੰਡਾ ਅਯੋਗ ਤੌਰ ਤੇ ਹਸਣ ਲੱਗ ਪਿਆ ਤੇ ਕੁੜੀ ਰੋਂਦੀ ਹੋਈ ਆਪਣੇ ਚਾਰ ਪੈਸੇ ਜੋ ਡਿੱਗਦਿਆਂ ਸਾਰ ਉਸਦੇ ਹੱਥੋਂ ਡਿੱਗ ਪਏ ਸਨ ਢੂੰਡਣ ਲਗ ਪਈ। ਇਹ ਵੇਖਕੇ ਛੋਟੇ ਮੁੰਡੇ ਨੂੰ ਤਰਸ ਆਇਆ ਤੇ ਛੇਤੀ ਨਾਲ ਉਸਦੇ ਕੋਲ ਜਾਕੇ ਉਸਨੂੰ ਪੈਸੇ ਢੂੰਡਾਣ ਲਗ ਪਿਆ। ਦੋ ਪਸੇ ਤਾਂ ਚਿੱਕੜ ਵਿਚੋਂ ਮਿਲ ਗਏ ਪਰ ਦੋ ਕਿਧਰੇ ਨਾਲੀ ਵਿਚ ਜਾ ਪਏ ਸਨ। ਮੁੰਡੇ ਨੇ ਆਪਣੇ ਕੁੜਤੇ ਦਾ ਕਫ ਉੱਚਾ ਕਰਕੇ ਹਥ ਨਾਲੀ ਵਿਚ ਪਾ ਦਿਤਾ, ਬਹੁਤ ਢੂੰਡਣ ਪਿਛੋਂ ਇਕ ਪੈਸਾ ਮਿਲਿਆ ਤੇ ਇਕ ਉਸਨੇ ਕੁੜੀ ਦਾ ਘਾਟਾ ਪੂਰਾ ਕਰਨ ਲਈ ਕੋਲੋਂ ਦੇ ਦਿਤਾ।

ਵਡੇ ਮੁੰਡੇ ਨੇ ਛੋਟੇ ਦੇ ਇਸ ਕੰਮ ਨੂੰ ਚੰਗੀ ਨਜ਼ਰ ਨਾਲ ਨਾ ਵੇਖਿਆ ਅਤੇ ਜਦ ਦੋਵੇਂ ਹੱਟੀ ਅੰਦਰ ਆ ਰਹੇ ਸਨ ਤਦ ਵਡੇ ਨੇ ਛੋਟੇ ਨੂੰ ਕਿਹਾ ਕਿ ਇਸ ਵਿਚ ਕੁਝ ਸ਼ਕ ਨਹੀਂ ਕਿ ਤੂੰ ਅਜੇ ਛੋਟਾ ਹੈਂ ਤੇ ਇਸ ਸ਼ੈਹਰ ਦੇ ਹਾਲਾਂ ਨੂੰ ਚੰਗੀ ਤਰਾਂ ਨਹੀਂ ਜਾਣਦਾ।

ਜਿਸਨੇ ਇਹ ਸਾਰਾ ਹਾਲ ਅਪਣੀ ਅੱਖੀਂ ਡਿੱਠਾ ਸੀ ਛੋਟੇ ਦੇ ਇਸ ਦਜਾ ਭਰੇ ਵਰਤਾਰੇ ਤੇ ਵਡਾ ਪ੍ਰਸੰਨ ਹੋਇਆ ਤੇ ਖਿਆਲ ਕੀਤਾ ਕਿ ਛੋਟਾ ਮੁੰਡਾ ਜਿਸਨੇ ਇਕ ਨਿੱਕੀ ਤੇ ਗਰੀਬ ਕੁੜੀ ਨਾਲ ਅਜੇਹਾ ਵਰਤਾਓ ਕੀਤਾ ਹੈ ਉਹ ਮੇਰੇ ਖਰੀਦਾਰਾਂ ਨਾਲ ਵੀ ਅਜੇਹੀ ਅਧੀਨਗੀ ਤੇ ਖਾਤਰ ਨਾਲ ਵਰਤੇਗਾ ਤੇ ਜਰੂਰ ਹੀ ਇਤਬਾਰ ਯੋਗ ਸਾਬਤ ਹੋਵੇਗਾ। ਇਸ ਵਾਸਤੇ ਮੈਂ ਛੋਟੇ ਨੂੰ ਨੌਕਰ ਰਖ ਲਿਆ।

*ਭਾਵ –*

*ਮਾਲਕ ਸਾਰਿਆਂ ਦਿਲਾਂ ਦਾ ਇਕ ਜੇਹੜਾ*
*ਇਕ ਤਾਰ ਪਰੋਇ ਚਲਾਂਵਦਾ ਈ।*
*ਇਕ ਤਾਰ ਪ੍ਰੋਤਿਆਂ ਇਕ ਹਿੱਲੇ*

ਹੁਜਕਾ ਸਾਰਿਆਂ ਚਾਇ ਹਲਾਂਵਦਾ ਈ।
ਇਕ ਰਿਦੇ ਨੂੰ ਜਦੋਂ ਹੈ ਪੀੜ ਹੁੰਦੀ
ਦੂਜਾ ਏਸ ਕਰਕੇ ਪੰਘਰ ਆਂਵਦਾ ਈ।
ਰਿਦਾ ਪੰਘਰੇ ਦੇਖ ਨਾ ਪੀੜ ਜੇਹੜਾ
ਡਾਰੋਂ ਟੁਟਿਆ ਸਮਝਿਆ ਜਾਂਵਦਾ ਈ।
ਉਹ ਹਿਰਦਾ ਹੈ ਲਾਲ ਦਇਆ ਜਿਸ
ਹਿਰਦੇ ਪਾਈ। ਕਹੋ ਓਸਨੂੰ ਸਾਧ ਦਇਆ
ਜਿਸ ਹਿਰਦੇ ਆਈ। ਭਜਨ ਦੇਵਤੇ
ਕਰਨ ਦਇਆ ਦੀ ਖਬਰ ਨ ਕਾਈ।
ਦਇਆ ਮਨੁਖਾ ਦੇਹ ਸਫਲ ਕਰ ਪਾਰ ਲੰਘਾਈ।
ਦਇਆ ਨ ਹਿਰਦੇ ਜਿਸ ਵਸੇ
ਉਹ ਮਰਘਟ ਕਰ ਜਾਣੀਓਂ।
ਸਿੱਧ ਦਇਆ ਜੇ ਨਾ ਕਰ
ਨਿਰਾ ਕਸਾਈ ਮਾਨੀਓਂ।



ਇਕ ਬਾਦਸ਼ਾਹ ਨੇ ਇਕ ਮਖੌਲੀਆ ਆਪਣੇ ਪਾਸ ਨੌਕਰ ਰਖਿਆ ਹੋਇਆ ਸੀ, ਜੋ ਸਦਾ ਹੀ ਬਾਦਸ਼ਾਹ ਨੂੰ ਆਪਣੀਆਂ ਹਸਾਉਣੀਆਂ ਗਲਾਂ ਨਾਲ ਪ੍ਰਸੰਨ ਰਖਦਾ ਸੀ। ਇਕ ਦਿਨ ਬਾਦਸ਼ਾਹ ਨੇ ਉਸ ਪਰ ਠਠਾ ਉਡਾਉਣ ਲਈ ਉਸਨੂੰ ਇਕ ਜਰਾਬ ਦਿਤੀ ਤੇ ਕਿਹਾ ਕਿ ਇਸਨੂੰ ਅਪਣੇ ਪਾਸ ਰਖੇ ਤੇ ਜਦ ਕੋਈ ਆਦਮੀ ਆਪਣੇ ਕੋਲੋਂ ਵਧੀਕ ਮੂਰਖ ਮਿਲੇ ਤਾਂ ਉਸਨੂੰ ਦੇ ਦੇਵੀਂ। ਮਖੌਲੀਏ ਨੇ ਸਨਮਾਨ ਕਰਕੇ ਉਹ ਜਰਾਬ ਲੈ

ਲਈ ਅਤੇ ਆਪਣੇ ਘਰ ਰਖ ਛਡੀ। ਜਦ ਕਦੀ ਬਾਦਸ਼ਾਹ ਪੁਛਦਾ ਤਾਂ ਉੱਤਰ ਦੇ ਛਡਦਾ ਕਿ ਅਜੇ ਤਕ ਅਜੇਹਾ ਆਦਮੀ ਨਹੀਂ ਮਿਲਿਆ ਜੇਹੜਾ ਇਸ ਯੋਗ ਹੋਵੇ, ਫੇਰ ਵੀ ਢੂੰਡ ਕਰ ਰਿਹਾ ਹਾਂ।

ਕੁਝ ਸਮਾਂ ਬੀਤਿਆ ਸੀ ਕਿ ਬਾਦਸ਼ਾਹ ਨੂੰ ਇਕ ਡਾਢੀ ਬੀਮਾਰੀ ਆ ਚੰਬੜੀ। ਮਖੌਲੀਏ ਹੋਰੀ ਜੋ ਅਗੇ ਵੀ ਇਸੇ ਤੱਕ ਵਿਚ ਬੈਠੇ ਸਨ ਸੁਣਦੇ ਹੀ ਨਠੇ ਨਠੇ ਬਾਦਸ਼ਾਹ ਦੇ ਅੰਤਮ ਦਰਸ਼ਨ ਲਈ ਪੁੱਜ ਪਏ, ਪਰ ਜਰਾਬ ਵੀ ਨਾਲ ਹੀ ਲਈ ਗਏ। ਜਦ ਬਾਦਸ਼ਾਹ ਨੂੰ ਮਖੌਲੀਏ ਦੇ ਆਉਣ ਦੀ ਖਬਰ ਕੀਤੀ ਗਈ ਤਾਂ ਉਸ ਪੁਰਾਣੇ ਨੌਕਰ ਦੀਆਂ ਉਹ ਸੁਆਦਲੀਆਂ ਗਲਾਂ ਜੋ ਢਿਡੀਂ ਪੀੜਾਂ ਪਾ ਛਡਦੀਆਂ ਸਨ ਯਾਦ ਆ ਗਈਆਂ ਤੇ ਉਸਨੂੰ ਅੰਦਰ ਸਦ ਲਿਆ। ਮਖੌਲੀਏ ਦੇ ਅੰਦਰ ਪੁਜਣ ਤੇ ਬਾਦਸ਼ਾਹ ਤੇ ਉਸ ਵਿਚ ਹੇਠਲੀ ਗਲ ਬਾਤ ਹੋਈ:-

ਬਾਦਸ਼ਾਹ: ਭਾਈ ਅਸੀਂ ਹੁਣ ਤਿਆਰੀ ਕੀਤੀ ਬੈਠੇ ਹਾਂ।

ਮਖੌਲੀਆ: ਸਰਕਾਰ ਨੇ ਕੇਹੜੇ ਪਾਸੇ ਜਾਣ ਦੀ ਤਿਆਰੀ ਕੀਤੀ ਹੈ।

ਬਾਦਸ਼ਾਹ: (ਅਖਾਂ ਵਿਚ ਅਥਰੂ ਭਰਕੇ) ਅਸੀਂ ਹੁਣ ਉਸ ਥਾਂ ਤੇ ਜਾਂਦੇ ਹਾਂ ਜੋ ਬਹੁਤ ਦੂਰ ਹੈ।

ਮਖੌਲੀਆ: ਸਰਕਾਰ ਕੁਝ ਰਾਹ ਦਾ ਖਰਚ ਖੁਰਾਕ ਵੀ ਲੈ ਚਲੇ ਹਨ ਕਿ ਨਹੀਂ?

ਬਾਦਸ਼ਾਹ (ਸ਼ੋਕਾਤਰ ਹੋਕੇ) ਕੁਝ ਵੀ ਨਹੀਂ।

ਮਖੌਲੀਏ ਹੋਰਾਂ ਨੇ ਝਟ ਜਰਾਬ ਬਾਦਸ਼ਾਹ ਦੇ ਸਾਹਮਣੇ ਜਾ ਰਖੀ ਤੇ ਬੇਨਤੀ ਕੀਤੀ ਕਿ ਜਰਾਬ ਆਪਦੇ ਯੋਗ ਹੈ, ਕਿਉਂ ਜੋ ਆਪ ਤੋਂ ਵਧੀਕ ਕੇਹੜਾ ਮੂਰਖ ਹੋਣਾ ਹੈ ਜੋ ਐਡੇ ਲੰਮੇ ਪੈਂਡੇ ਦਾ ਸੰਕਲਪ ਕਰੇ ਤੇ ਖਰਚ ਤੋਸ਼ਾ ਨਾਲ ਕੁਛ ਵੀ ਨਾ ਤਿਆਰ ਕਰੇ।

ਭਾਵ - ਠਠਾ ਕਰੇ ਜੋ ਕਿਸੇ ਦੇ ਨਾਲ
ਕੋਈ ਛੇਕੜ ਉਸੇ ਤੇ ਗਲ ਹੈ ਆਣ
ਵਰ੍ਹਦੀ। ਟੋਆ ਖਟੇ ਜੋ ਕਿਸੇ ਦੇ ਵਾਸਤੇ
ਜੀ ਕਿਸਮਤ ਖੂਹ ਉਸ ਲਈ ਤਿਆਰ ਕਰਦੀ।
ਪੈਂਡਾ ਦੂਰ ਦਾ ਤੇ ਤੋਸ਼ਾ ਨਾਂਹ ਪਲੇ,
ਰਲ ਸਠਤਾ ਦੀ ਇਸਤੋਂ ਨਹੀਂ ਵਧਦੀ।
ਖਰਚ ਅੰਤ ਦੇ ਪੈਂਡੇ ਦਾ ਨਾਮ ਹਰਿ ਦਾ
ਪੱਲੇ ਬੰਨ੍ਹਿਆਂ ਬਿਨਾਂ ਨਾ ਗੱਲ ਸਰਦੀ।



ਸਿਆਲੇ ਦੀ ਡਾਢੀ ਠੰਡ ਵਿਚ ਇਕ ਮਛਰ ਭੁਖ ਦੇ ਹਥੋਂ ਡਾਬੂ ਲੈਂਦਾ ਤੇ ਸਰਦੀ ਨਾਲ ਠੂਰੂ ਠੂਰੂ ਕਰਦਾ ਅਧਮੋਇਆ ਜਿਹਾ ਇਕ ਚੰਗੇ ਵਡੇ ਤੇ ਮਾਖਜੋਂ ਨਾਲ ਭਰੇ ਛੱਤੇ ਦੇ ਕੋਲ ਵਾਰ ਜਾ ਪੁਜਾ, ਮਾਖਜੋਂ ਵੇਖਕੇ ਦਿਲ ਨਾ ਠਹਰਿਆ, ਵਡੀ ਅਧੀਨਗੀ ਨਾਲ ਇਹ ਕਹਿਕੇ ਭਿਛਜਾ ਮੰਗਣ ਲਗਾ ਕਿ ਮੈਂ ਭੁਖ ਨਾਲ ਮਰਣ ਦੀ ਕੰਧੀ ਤੇ ਹਾਂ, ਰਬ ਦੇ ਵਾਸਤੇ ਸ਼ਹਤ ਦੇ ਕੁਝ ਆਪਦੇ ਜੂਠੇ ਟੇਪੇ ਹੀ ਬਖਸ਼ੋ ਤਾਂ ਜੋ ਜਾਨ ਬਚੇ ਤੇ ਆਪ ਨੂੰ ਦੁਆਈਂ ਦੇਵਾਂ, ਇਕ ਮਖੀ ਨੇ ਪੁਛਿਆ ਕਿ ਤੂੰ ਏਹ ਦਸ ਖਾਂ ਜੋ ਤੂੰ ਬਸੰਤ ਤੇ ਹੁਨਾਲ ਤੇ ਬਰਸਾਤ ਦੀ ਰੁਤ ਵਿਚ ਕੀ ਕਰਦਾ ਰਿਹਾ ਸੀ ਤੇ ਕਿਉਂ ਨਾ ਸਾਡੇ ਵਾਂਗੂੰ ਸਰਦੀਆਂ ਲਈ ਕੁਝ ਜੋੜ ਰਖਿਆ? ਜੋ ਹੁਣ ਆਰਾਮ ਤੇ ਬੇਫਿਕਰੀ ਨਾਲ ਬੈਠਕੇ ਖਾਂਦੋਂ ਤੇ ਕਿਸ ਦਾ ਮੁਥਾਜ ਨਾ ਹੁੰਦੋਂ ! ਮੱਛਰ ਇਹ ਸੁਣਕੇ ਵਡਾ ਸ਼ਰਮਿੰਦਾ ਹੋਇਆ ਤੇ ਕਹਿਣ ਲਗਾ ਕਿ ਸੱਚ ਹੈ ਮੈਂ ਉਹ ਵੇਲਾ ਗਾਉਣ, ਵਜਾਉਣ, ਕੁਦਣ ਤੇ ਖਾਉਣ ਪੀਣ ਵਿਚ ਹੀ ਵੰਞਾ ਦਿਤਾ, ਕਿਹਾ ਚੰਗਾ ਹੁੰਦਾ ਜੇ ਮੈਂ ਉਸ ਵੇਲੇ ਸਰਦੀਆਂ ਦੇ ਦੁਖਾਂ ਨੂੰ ਸੋਚ ਲੈਂਦਾ।

ਮੱਖੀਆਂ ਇਹ ਸੁਣਕੇ ਆਖਣ ਲਗੀਆਂ "ਭਾਈ ਅਸਾਂ ਗਰੀਬਾਂ ਦੇ ਗੁਜ਼ਾਰੇ ਦਾ ਹੋਰ ਹੀ ਢੰਗ ਹੈ, ਕੋਈ ਤਾਂ ਆਰਾਮ ਕਰਦਾ ਹੋਊ ਪਰ ਅਸੀਂ ਬਹਾਰ ਤੇ ਗਰਮੀਆਂ ਦਾ ਸਾਰਾ ਵੇਲਾ ਸਰਦੀਆਂ ਵਾਸਤੇ ਕੁਝ ਅਕਠਾ ਕਰਨ ਲਈ ਮੇਹਨਤ ਕਰਦੀਆਂ ਹਾਂ, ਇਸ ਕੋਲੋਂ ਸਿਵਾ ਸਾਡਾ ਹੋਰ ਕੋਈ ਕੰਮ ਨਹੀਂ ਹੁੰਦਾ। ਹੁਣ ਸਾਨੂੰ ਸਰਦੀ ਦੀਆਂ ਕਰੜਾਈਆਂ ਸੁਖਾਲੀਆਂ ਦਿਸਦੀਆਂ ਹਨ, ਜਿਸਦਾ ਸਾਨੂੰ ਪਹਿਲਾਂ ਹੀ ਖਿਆਲ ਹੁੰਦਾ ਹੈ। ਪਰੰਤੂ ਜੇਹੜੇ ਖੁਲੜੀ ਰੁਤ ਨੂੰ ਕੇਵਲ ਖਾਉਣ ਪੀਣ ਤੇ ਨੱਚਣ ਕੁਦਣ ਵਿਚ ਹੀ ਗਵਾ ਲੈਂਦੇ ਹਨ ਤੇ ਸਰਦੀਆਂ ਦਾ ਫਿਕਰ ਨਹੀਂ ਰਖਦੇ, ਉਹ ਠੰਢਾਂ ਵਿਚ ਔਖੇ ਹੁੰਦੇ ਹਨ। ਇਹੀ ਹਾਲ ਉਨਾਂ ਲੋਕਾਂ ਦਾ ਹੈ ਜੇਹੜੇ ਆਪਣੀ ਯੁਵਾ ਅਵਸਥਾ ਖੁਸ਼ੀਆਂ ਵਿਚ ਗੁਜ਼ਾਰ ਦਿੰਦੇ ਹਨ ਤੇ ਬੁਢਾਪੇ ਵਿਚ ਮੁਥਾਜ ਹੋ ਜਾਂਦੇ ਹਨ।

*ਭਾਵ -* *ਸਮਾ ਅਮੋਲਕ ਦਾਤ, ਸਮੇਂ ਦੀ ਕਦਰ ਪਛਾਣੋਂ।*
*ਗਿਆ ਨਾ ਆਵੇ ਹਥ ਸਮੇਂ ਨੂੰ ਦੌਲਤ ਜਾਣੋ।*
*ਬੀਤ ਗਿਆ ਜੋ ਕਾਲ ਓਸਤੋਂ ਅਕਲਾਂ ਸਿਖੋ।*
*ਬੀਤ ਰਹੇ ਨੂੰ ਸਫਲ, ਕਰੋ ਨਹਿ ਐਵੇਂ ਧਿਕੋ।*
*ਆਵੇਗਾ ਜੋ ਫੇਰ ਓਸਦਾ ਉਦਮ ਧਾਰੋ।*
*ਕਰੋ ਤਜਾਰੀ ਅੱਜ, ਕੱਲ ਨਾ ਔਖ ਸਹਾਰੋ।*



ਇਕੇਰਾਂ ਦੀ ਵਾਰਤਾ ਹੈ ਕਿ ਇਕ ਚੂਹੀ ਇਕ ਦਰਯਾ ਤੋਂ ਪਾਰ ਹੋਣ ਦੀ ਆਸ ਵਿਚ ਓਹਦੇ ਕੰਢੇ ਤੇ ਬੈਠੀ ਸੀ ਕਿ ਇੰਨੇ ਨੂੰ ਇਕ ਫਰੇਬੀ ਡਡੂ ਉਸਦੇ ਪਾਸ ਆਕੇ ਆਖਣ ਲਗਾ ਕਿ ਹੇ ਚੂਹੀ! ਮੇਰੇ ਨਾਲ ਆ ਮੈਂ ਤੈਨੂੰ ਵਡੇ ਆਰਾਮ ਨਾਲ ਪਾਰ ਉਤਾਰ ਦਿਆਂਗਾ।

ਮੂਰਖ ਚੂਹੀ ਖੁਸ਼ੀ ਨਾਲ ਇਸ ਗੱਲ ਤੇ ਰਾਜੀ ਹੋ ਗਈ। ਡਡੂ ਨੇ ਇਕ ਰਸੀ ਲੈਕੇ ਇਕ ਸਿਰਾ ਆਪਣੇ ਪੈਰ ਨਾਲ ਤੇ ਦੂਜਾ ਚੂਹੀ ਦੀ ਪੂਛ ਨਾਲ ਬੰਨ ਦਿਤਾ ਅਤੇ ਉਸ ਨੂੰ ਆਪਣੀ ਪਿਠ ਪਰ ਸਵਾਰ ਕਰਕੇ ਲੈ ਟੁਰਿਆ। ਪਹਿਲੇ ਤਾਂ ਚੁਪ ਚਾਪ ਚਲਾ ਗਿਆ ਪਰ ਜਦ ਮੰਝਧਾਰ ਵਿਚ ਪੁਜਾ ਤਾਂ ਡੁਬਕੀ ਮਾਰ ਗਿਆ। ਚੂਹੀ ਡਰ ਗਈ ਤੇ ਡਡੂ ਨੂੰ ਕਹਿਨ ਲਗੀ ਕਿ ਕੀ ਤੂੰ ਚਾਹੁੰਦਾ ਹੈ ਕਿ ਮੈਂ ਡੁਬ ਜਾਵਾਂ। ਡਡੂ ਨੇ ਉਤਰ ਦਿਤਾ ਕਿ ਹੋਰ ਕੀ ਚਾਹੀਦਾ ਹੈ? ਕੀ ਏਹ ਤੇਰੀ ਮੂਰਖਤਾ ਨਹੀਂ ਜੋ ਤੂੰ ਮੇਰੇ ਕਹਣ ਨੂੰ ਮੰਨ ਗਈ ਤੇ ਸਮਝਿਆ ਕਿ ਮੈਂ ਤੈਨੂੰ ਪਾਰ ਕਰ ਦੇਵਾਂਗਾ। ਹੁਣ ਜਿਸ ਤਰਾਂ ਤੇਰੇ ਕੋਲੋਂ ਹੋ ਸਕਦਾ ਹੈ ਆਪਣੀ ਜਾਣ ਬਚਾਉਣ ਦਾ ਯਤਨ ਕਰ। ਚੂਹੀ ਨੇ ਏਹ ਸਮਝਕੇ ਕਿ ਇਸਦੀ ਨੀਤ ਮੈਨੂੰ ਡੁਬਾਉਣ ਦੀ ਹੈ ਤੇ ਮਿੰਨਤ ਨਾਲ ਕੰਮ ਨਹੀਂ ਬਨਣਾ ਚੁਪ ਹੋ ਗਈ, ਤੇ ਵਾਹਿਗੁਰੂ ਦੇ ਆਸਰੇ ਤੇ ਆਪਣੇ ਆਪ ਨੂੰ ਸੁਟ ਦਿਤਾ, ਡਡੂ ਹੁਣ ਉਸਨੂੰ ਪਾਣੀ ਵਿਚ ਖਿਚਣ ਲਗਾ। ਪ੍ਰੰਤੂ ਨੇਤ ਨਾਲ ਇਕ ਬਗਲੇ ਨੇ ਉਪਰੋਂ ਚੂਹੀ ਨੂੰ ਪਾਣੀ ਵਿਚ ਤੜਫਦਿਆਂ ਦੇਖ ਲਿਆ ਤੇ ਝਟ ਚੁੰਜ ਵਿਚ ਪਕੜਕੇ ਆਪਣੇ ਆਹਲਣੇ ਵਿਚ ਲੈ ਗਿਆ। ਉਥੇ ਪਹੁੰਚ ਕੇ ਡਿਠਾ ਕਿ ਚੂਹੀ ਦੀ ਪੂਛ ਨਾਲ ਇਕ ਡਡੂ ਭੀ ਹੈ। ਇਹ ਵੇਖਕੇ ਬਗਲੇ ਨੇ ਪੁਛਿਆ ਕਿ ਹੇ ਡਡੂ ! ਤੈਨੂੰ ਇਥੇ ਕੌਣ ਲਿਆਯਾ ਹੈ? ਡਡੂ ਨੇ ਕੰਬਕੇ ਉਤੱਰ ਦਿਤਾ ਕਿ ਮੇਰੇ ਮਕਰ ਨੇ ਮੈਨੂੰ ਏਥੋਂ ਤਕ ਪੁਚਾਯਾ ਹੈ, ਮੈਂ ਚੂਹੀ ਨੂੰ ਡੁਬਾਉਣਾ ਚਾਹੁੰਦਾ ਸੀ ਪਰ ਮੈਂ ਆਪ ਇਸ ਹਾਲ ਨੂੰ ਪੁਜਾ। ਬਗਲੇ ਨੇ ਸੁਣਕੇ ਕਿਹਾ ਅਛਾ ਤਾਂ ਮੈਂ ਤੈਨੂੰ ਤੇਰੇ ਮਕਰ ਤੇ ਫਰੇਬ਼ ਦਾ ਬਦਲਾ ਦੇ ਦੇਂਦਾ ਹਾਂ। ਇਤਨਾ ਕਿਹਾ ਤੇ ਡਡੂ ਨੂੰ ਚੁੰਝ ਵਿਚ ਪਕੜਕੇ ਨਿਗਲ ਗਿਆ।

ਬੁਰੇ ਸਦਾ ਹੀ ਨੇਕੀ ਜਤਾਨ ਅਪਣੀ,
ਛੇਕੜ ਬੁਰਾ ਹੀ ਕਰਕੇ ਦਿਖਾਂਵਦੇ ਨੇ।
ਸਦਾ ਯੋਗ ਹੈ ਬੁਰੇ ਤੋਂ ਦੂਰ ਰਹਿਣਾ
ਵਿਚ ਬਿਪਤਾ ਦੇ ਜਾਨ ਫਸਾਂਵਦੇ ਨੇ।
ਪ੍ਰੰਤੂ ਰੱਬ ਹੈ ਸਦਾ ਨਜਾਇਕਾਰੀ,
ਬੁਰਾ ਕਰਨ ਵਾਲੇ ਬੁਰਾ ਪਾਂਵਦੇ ਨੇ।
ਜ਼ਹਿਰ ਬੀਜ ਜੋ ਅੰਮ੍ਰਿਤ ਦੀ ਆਸ ਕਰਦੇ ਫਲਾਂ
ਲਗਿਆਂ ਤੇ ਪਛਤਾਂਵਦੇ ਨੇ।



ਇਕ ਸਮੇਂ ਦੀ ਵਾਰਤਾ ਕਰਦੇ ਹਨ ਕਿ ਇੱਕ ਵਾਰ ਇਕ ਸ਼ੇਰ ਕਿਸੇ ਜੰਗਲ ਵਿਚ ਆਪਣੇ ਰਾਜਸਵੀ ਤੇਜ ਵਿਚ ਗੱਜ ਰਿਹਾ ਸੀ ਕਿ ਇੱਕ ਮਛਰ ਉਡਦਾ ਆਇਆ ਉਸਦੇ ਕੋਲ ਆਕੇ ਝਗੜਨ ਲੱਗਾ ਕਿ ਤੈਨੂੰ ਕਿਸ ਗੱਲ ਪਰ ਇਤਨੀ ਸ਼ੇਖੀ ਹੈ। ਮੇਰੀ ਵਲ ਵੇਖ ਮੈਂ ਇਕ ਨਿੱਕੀ ਜਿਹੀ ਜਿੰਦੜੀ ਹਾਂ ਪਰ ਮੈਨੂੰ ਤੇਰੇ ਤ੍ਰਿਖੇ ਪੰਜਿਆਂ ਤੇ ਡਰਾਉਣੇ ਦੰਦਾਂ ਦੀ ਕੁਝ ਵੀ ਪਰਵਾਹ ਨਹੀਂ ਹੈ, ਅਤੇ ਜੇਕਰ ਇਸ ਗਲ ਪਰ ਵਿਸ਼ਵਾਸ ਨਹੀਂ ਹੈ ਤਾਂ ਆਓ ਪਿੜ ਵਿਚ ਨਿਕਲਕੇ ਵੇਖ ਲਓ। ਸ਼ੇਰ ਇਸ ਨਿਕੀ ਜਿੰਦੜੀ ਦੀ ਇਸ ਛੋਟ ਪੁਣੇ ਵਾਲੀ ਗਲ ਤੇ ਬਹੁਤ ਖਿਝਿਆ ਤੇ ਉਸੇ ਵੇਲੇ ਲੜਾਈ ਪਰ ਤਿਆਰ ਹੋ ਗਿਆ। ਲੜਾਈ ਦਾ ਨਰਸਿੰਗਾ ਵਜਾਇਆ ਗਿਆ ਤੇ ਦੁਵੱਲੀਓਂ ਲੜਾਈ ਦੇ ਪਿਆਰ ਪਿੜ ਵਿਚ ਨਿਕਲੇ ਮਛਰ ਸ਼ੇਰ ਦੀਆਂ ਨਾਸਕਾਂ ਵਿਚ ਲੰਘ ਗਿਆ ਤੇ ਉਥੇ ਜਾ ਕੇ ਇਸ ਜ਼ੋਰ ਨਾਲ ਕਟਣਾ ਸ਼ੁਰੂ ਕੀਤਾ ਕਿ ਸ਼ੇਰ ਵਿਚਾਰੇ ਨੇ ਕੁਝ ਚਾਰਾ ਨਾ ਵੇਖਕੇ ਆਪਣੇ ਪੰਜਿਆਂ ਨਾਲ ਆਪਣੇ ਸਰੀਰ ਨੂੰ ਹੀ ਪਾੜ ਦਿਤਾ। ਮਛਰ ਹੋਰੀ ਜਿੱਤ

ਦੇ ਢੋਲ ਵਜਾਉਂਦੇ ਉਡ ਗਏ। ਪਰੰਤੂ ਜਿਸ ਵੇਲੇ ਖ਼ੁਸ਼ੀ ਵਿਚ ਉਡਦਾ ਜਾ ਰਿਹਾ ਸੀ ਤਾਂ ਇਕ ਮਕੜੀ ਦੇ ਜਾਲੇ ਵਿਚ ਜਾ ਫਸਿਆ ਤੇ ਉਸਦਾ ਸ਼ਿਕਾਰ ਬਣ ਗਿਆ। ਮਰਣ ਦੇ ਵੇਲੇ ਜੇਹੜੀ ਗਲ ਉਸਨੂੰ ਬਹੁਤ ਚਿੰਤਾਤੁਰ ਕਰਨ ਵਾਲੀ ਸੀ ਉਹ ਏਹੀ ਸੀ ਕਿ ਜਿਸਨੇ ਇਕ ਵਡੇ ਸ਼ੇਰ ਨੂੰ ਜਿੱਤਿਆ ਉਹ ਇਕ ਨੀਚ ਡੌਰੇ ਦੇ ਹਥੋਂ ਮਾਰਿਆ ਜਾਂਦਾ ਹੈ।

ਬਲ ਆਪਣੇ ਦਾ ਦੁਨੀਂ ਵਿਚ ਨਾ ਕਰ ਕੂੜਾ ਮਾਣ।
ਇਕ ਤੋਂ ਇਕ ਵਡੇਰੜਾ ਤੋੜਨ ਹਾਰਾ ਤਾਣ।

ਚੌਪਈ- ਮਾਣ ਨ ਭਾਵੇਂ ਮਾਲਕ ਤਾਈਂ।
ਕੂੜੇ ਮਾਣੋਂ ਦੂਰ ਰਹਾਈਂ।
ਆਕੜ ਹੈਂਕੜ ਤੇ ਅਭਿਮਾਨ।
ਪ੍ਰਭੂ ਦਰਗਾਹੇ ਪਾਏ ਨ ਮਾਨ।
ਮਾਣ ਰਹਤ ਤੂੰ ਰਹੀਂ ਪਿਆਰੇ।
ਜੀਵਨ ਸੁਖੀ ਖ਼ੁਸ਼ੀ ਦਰਬਾਰੇ।

ਗੁਰਵਾਕ- "ਸਕਤਾ ਸੀਹੁ ਮਾਰੈ ਸੈ ਮਿਰਿਆ
ਸਭ ਪਿਛੈ ਪੈ ਖਾਇ।
ਹੋਇ ਸਤਾਣਾ ਘੁਰੈ ਨ ਮਾਵੈ ਸਾਹਿ ਗਇਐ ਪਛੁਤਾਇ।



ਇਕ ਅਤਿ ਧਨਾਢ ਮਾਲ ਮਿਲਖ ਵਾਲੇ ਤੇ ਭੋਆਂ ਵਾਲੇ ਅਮੀਰ ਦੇ ਮਹਿਲ ਦੇ ਕੋਲ ਵਾਰ ਇਕ ਦੁਖਾਂ ਦੀ ਮਾਰੀ ਹੋਈ ਬੁਢੀ ਵਿਧਵਾ ਆਪਣੀ ਕੁੱਲੀ ਵਿਚ ਰਹਿੰਦੀ ਸੀ ਤੇ ਆਪਣੀ ਥੋੜੀ ਜੇਹੀ ਭੋਂ ਦੀ ਆਮਦਨ ਪਰ ਨਿਰਬਾਹ ਟੋਰਦੀ ਸੀ। ਬੁੱਢੀ ਦੀ ਭੋਂ ਕਿਸੇ ਐਸੇ ਟਿਕਾਣੇ ਸੀ

ਕਿ ਅਮੀਰ ਦਾ ਜੀ ਉਸਦੇ ਲੈ ਲੈਣ ਲਈ ਲਲਚਿਆ, ਪਰ ਬੁਢੀ ਨੂੰ ਬੀ ਕਨਸੋ ਪੈ ਗਈ।

ਇਹ ਦੁਖਾਂ ਭਰੀ ਕਨਸੋ ਸੁਣਕੇ ਸੰਸਾਰ ਦੇ ਤੱਤੇ ਠੰਢੇ ਦੀ ਜਾਣੂ ਬੁਢੀ ਇਕ ਦਿਨ ਜਦ ਅਮੀਰ ਉਹ ਭੌਂ ਦੇਖਣ ਗਿਆ, ਇਕ ਬੋਰੀ ਹਥ ਵਿਚ ਲੈਕੇ ਉਸਦੇ ਕੋਲ ਆਈ ਤੇ ਬੇਨਤੀ ਕੀਤੀ ਕਿ "ਕਿਰਪਾ ਕਰਕੇ ਮੈਨੂੰ ਅਪਣੇ ਵੱਡਿਆਂ ਦੀ ਜਾਇਦਾਦਾ ਵਿਚੋਂ ਮਿਟੀ ਦੀ ਇਕ ਬੋਰੀ ਭਰ ਲੈਣ ਦੀ ਆਗਜਾ ਦੇਵੋ"। ਅਮੀਰ ਨੇ ਹੱਸ ਕੇ ਤੇ ਅਚੰਭਾ ਹੁੰਦੇ ਹੋਏ ਆਗਿਆ ਦੇ ਦਿਤੀ। ਜਦ ਉਹ ਇਸਤ੍ਰੀ ਮਿੱਟੀ ਨਾਲ ਬੋਰੀ ਚੰਗੀ ਤਰਾਂ ਭਰ ਚੁੱਕੀ ਤਾਂ ਬੇਨਤੀ ਕੀਤੀ ਕਿ "ਮੈਨੂੰ ਇਹ ਚੁਕਵਾ ਵੀ ਦੇਵੋ" ਅਮੀਰ ਕ੍ਰੋਧ ਨਾਲ ਲਾਲੋ ਲਾਲ ਹੋਕੇ ਬੋਲਿਆ ਕਿ ਮੈਂ "ਕਿਉ ਚੁਕਵਾ ਦਿਆਂ" ਪ੍ਰੰਤੂ ਉਸ ਇਸਤ੍ਰੀ ਨੇ ਇਤਨੀ ਨਿੰਮ੍ਰਤਾ ਭਰੀ ਬੇਨਤੀ ਕੀਤੀ ਕਿ ਅਮੀਰ ਨੇ ਉਸਦੀ ਨਿੰਮ੍ਰਤਾ ਤੇ ਅਪਣੀ ਅਗਲੀ ਗੌ ਦਾ ਖਿਆਲ ਕਰਕੇ ਹਥ ਪੁਆ ਦੇਣ ਦੀ ਹਾਂ ਕੀਤੀ ! ਪਰ ਜਦ ਹਥ ਪੁਆ ਕੇ ਚੁਕਾਣ ਲਗਾ ਤਦ ਬੋਰੀ ਉਸਤੋਂ ਹਲ ਨ ਸਕੀ, ਤਦੋਂ ਇਸਤ੍ਰੀ ਨੇ ਹਥ ਜੋੜ ਕੇ ਬੇਨਤੀ ਕੀਤੀ ਕਿ "ਸ੍ਰੀ ਮਾਨ ਜੀ! ਜਦ ਆਪ ਕੋਲੋਂ ਇਸ ਖੇਤ ਦੀ ਇੱਕ ਬੋਰੀ ਭਰ ਦਾ ਭਾਰ ਨਹੀਂ ਚੁੱਕਿਆ ਜਾਂਦਾ ਤਾਂ ਉਸ ਸਾਰੇ ਖੇਤ ਦਾ ਜਿਸ ਵਿਚੋਂ ਮੈਨੂੰ ਟੁੱਕ ਲਭਦਾ ਹੈ, ਅਤੇ ਜਿਸਨੂੰ ਅਜੇਹੀਆਂ ਹਜ਼ਾਰਾਂ ਥੈਲੀਆਂ ਵੀ ਖਾਲੀ ਨਹੀਂ ਕਰ ਸਕਦੀਆਂ, ਭਾਰ ਯਮ ਪੁਰੀ ਵਿਚ ਕਿਸ ਤਰਾਂ ਲੈ ਜਾਵੋਗੇ, ਜਦੋਂ ਕਿ ਏਹ ਭਾਰ ਮੇਰੀਆਂ ਆਹਾਂ ਤੇ ਦੁਖਾਂ ਨਾਲ ਹੋਰ ਵੀ ਭਾਰੂ ਹੋ ਗਿਆ ਹੋਵੇਗਾ।"

ਮਾਈ ਦੀ ਇਹ ਗੱਲ ਅਮੀਰ ਨੂੰ ਖਾ ਗਈ, ਕਲੇਜੇ ਚੂੰਢੀ ਭਰੀ ਗਈ, ਸੰਸਾਰ ਦੀ ਅਸਾਰਤਾ ਅਖਾਂ ਅਗੋਂ ਲੰਘ ਗਈ ਤੇ ਪਾਪ ਦਾ ਸੰਕਲਪ ਛਡ ਦਿਤਾ।

ਭਾਵ -

ਤ੍ਰਿਸ਼ਨਾ ਬੁਰੀ ਹੈ ਅਸਾਂ ਨੂੰ ਆਨ ਲਗੀ,
ਜਾਲਮ ਪਿਛਾ ਇਹ ਕਿਸੇ ਦਾ ਛੋੜਦੀ ਨਾ।
ਮਿਲੇ ਸੌ ਹਜਾਰ ਵੱਲ ਪ੍ਰੇਰਦੀ ਹੈ,
ਲਖਾਂ ਪਾਇਕੇ ਵੀ ਮੂੰਹ ਮੋੜਦੀ ਨਾ।
ਬੁਰੇ ਭਲੇ ਦੀ ਦਿਲੋਂਤ ਵਿਚਾਰ ਕਢੇ,
ਮੰਦੇ ਕਰਨ ਵੇਲੇ ਰਤਾ ਹੋੜਦੀ ਨਾ।
ਹੁਕਮ ਮਾਇਆ ਦਾ ਸਿਰੇ ਵਰਤਾਂਵਦੀ ਹੈ,
ਲਿਵ ਵਲ ਸੁਰਤ ਨੂੰ ਕਦੇ ਵੀ ਮੋੜਦੀ ਨਾ।
ਲਿਵ ਟੁਟੇ ਤਾਂ ਤ੍ਰਿਸ਼ਨਾ ਲਗੇ,
ਤ੍ਰਿਸ਼ਨਾ ਮਾਰ ਮੁਕਾਂਦੀ ਹੈ।
ਮਾਇਆ ਵਿਚ ਵੇੜਦੀ ਮੂਲੋਂ,
ਸੁਰਤ ਰੁਲਾਇ ਖਿਡਾਂਦੀ ਹੈ।
ਜੇ ਸਤ ਸੰਗਤ ਕਿਰਪਾ ਧਾਰੇ,
ਤ੍ਰਿਸ਼ਨਾ ਅਲਖ ਚੁਕਾਂਦੀ ਹੈ।
ਲਿਵ ਲਾਕੇ ਸਾਈ ਦਰ ਮੇਲੇ,
ਆਵਾ ਗਵਨ ਮਿਟਾਂਦੀ ਹੈ।

- o -